# ਵਰਿਆਮ

੩੨ਵਾਂ ਸਾਲ

ਜਨਵਰੀ,੨੦੦੭




ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪ੍ਰਕਾਸ਼ ਬਸੰਤ ਪੰਚਮੀ



ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸ੍ਰੀ ਭੈਣੀ ਸਾਹਿਬ ਤੋਂ ੧੭-੧੮ ਜਨਵਰੀ ੧੮੭੨ ਦੀ ਰਾਤ ਨੂੰ
ਸ੍ਰੀ ਭੈਣੀ ਸਾਹਿਬ ਤੋਂ ਪ੍ਰਦੇਸ ਵਾਸਤੇ ਰਵਾਨਾ ਹੁੰਦੇ ਹੋਏ।




ਸਤਿਗੁਰੂ ਜੀ ਦਾ ਕਲਕੱਤੇ ਤੋਂ ਬਰਮਾ ਵਾਸਤੇ ਸਮੁੰਦਰੀ ਜਹਾਜ਼ ਤੇ ਚੜ੍ਹਨ ਵੇਲੇ ਦਾ ਦ੍ਰਿਸ਼।

(ਫੋਟੋ – ਸ਼ੇਰ ਵਰਿਆਮ ਸਿੰਘ ਮੁਸੱਵਰ)

# ਵਰਿਆਮ

ਜਨਵਰੀ-2007

ਜਿਲਦ-੩੨

ਅੰਕ- ੩


ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧

Office Address:
Monthly WARIAM
Ladowali Road.
Opp. Central Town,
Jalandhar-144001

ਫੋਨ-:੦੧੮੧- ੨੨੨੨੫੪੩ Ph. :0181-2222543 (O)
ਘਰ : ੦੧੮੧-੨੪੫੬੨੮੯ 0181-2456289 (R)


**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ ਹਵਾਈ ਡਾਕ ਰਾਹੀਂ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ (ਸਾਲਾਨਾ) |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਬਸੰਤ ਪੁਰਬ

ਬਸੰਤ ਪੁਰਬ ਕਦੇ ਜਨਵਰੀ ਅਤੇ ਕਦੇ ਫਰਵਰੀ ਵਿੱਚ ਆਉਂਦਾ ਹੈ। ਇਸ ਵਾਰ ਇਹ ਜਨਵਰੀ ਵਿਚ ਆ ਰਿਹਾ ਹੈ। ਦੇਸੀ ਮਹੀਨੇ ਵਿਚ ਤਾਂ ਮਾਘ ਵਿੱਚ ਹੁੰਦਾ ਹੈ। ਇਸ ਬਸੰਤ ਪੰਚਮੀ ਨਾਲ ਬਹੁਤ ਇਤਿਹਾਸ ਜੁੜਿਆ ਹੋਇਆ ਹੈ। ਇਸ ਪਾਵਨ ਦਿਨ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਹੋਇਆ ਸੀ, ਪਿੰਡ ਰਾਈਆਂ ਜ਼ਿਲ੍ਹਾ ਲੁਧਿਆਣਾ ਵਿਚ। ਅਸੀਂ ਅੱਗੇ ਵੀ ਅਕਸਰ ਲਿਖਿਆ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਭਾਵੇਂ ਆਮ ਤੌਰ ਤੇ ਖੁਸ਼ੀਆਂ ਪ੍ਰਗਟ ਕਰਨ ਦਾ ਅਵਸਰ ਹੁੰਦਾ ਹੈ ਪਰ ਕਿਉਂਕਿ ਆਪ ਨੂੰ ੧੮੭੨ ਵਿਚ ਜਲਾਵਤਨ ਕੀਤਾ ਗਿਆ ਸੀ ਇਸ ਵਾਸਤੇ ਉਹ ਟੀਸ ਵੀ ਨਾਲੋ ਨਾਲ ਮਹਿਸੂਸ ਹੁੰਦੀ ਹੈ। ਇਸ ਵਿਛੋੜੇ ਦੇ ਸਲ੍ਹ ਨੂੰ ਨਾਮਧਾਰੀ ਭਾਈ ਚਾਰੇ ਨੇ ਬੁਰੀ ਤਰ੍ਹਾਂ ਹੰਡਾਇਆ ਹੈ ਅਤੇ ਇਹ ਬਿਰਹਾ ਇਹਨਾਂ ਦੀ ਜੀਵਨ ਜਾਚ ਦਾ ਅੰਗ ਬਣਿਆ ਰਿਹਾ ਹੈ। ਨਿੱਕੀ ਜਿਹੀ ਗੱਲ ਜਾਂ ਇਸ਼ਾਰੇ ਮਾਤਰ ਤੋਂ ਵੀ ਇਹ ਬਿਰਹਾ ਸੁਤਲਾਨ ਉਜਾਗਰ ਹੋ ਜਾਂਦਾ ਹੈ। ਇਸੇ ਵਰਤਾਰੇ ਨੂੰ ਹੀ ਕਵੀ ਨੇ ਬਿਆਨ ਕੀਤਾ ਹੈ।

"ਲੋਕੀਂ ਆਖਦੇ ਨੇ ਕੂਕੇ ਮਾਰਨ ਕੂਕਾਂ ਖਬਰੇ ਕੂਕੇ ਤੇਰੇ ਪਾਸ ਜਾਂਵਦੀ ਨਹੀਂ। ਜਦੋਂ ਅਰਜ਼ ਕਰੀਏ ਨਿਕਲ ਕੂਕ ਜਾਂਦੀ ਰੰਗ ਰਾਗ ਦੀ ਜਾਚ ਵੀ ਆਂਵਦੀ ਨਹੀਂ।

ਸੋ ਇਹ ਕੂਕ, ਇਹ ਬਿਰਹਾ ਸਦਾ ਨਾਮਧਾਰੀਆਂ ਦੇ ਅੰਗ ਸੰਗ ਰਿਹਾ ਹੈ ਅਤੇ ਖੁਸ਼ੀਆਂ ਅਤੇ ਬਿਰਹਾ, ਭਾਵ ਸੰਜੋਗ ਅਤੇ ਵਿਜੋਗ ਸਦਾ ਹੀ ਨਾਲੋ ਨਾਲ ਰਿਹਾ ਹੈ। ਇਸ ਤਰ੍ਹਾਂ ਪ੍ਰਕਾਸ਼ ਦਿਵਸ ਦੀਆਂ ਵਧਾਈਆਂ ਦਾ ਅਵਸਰ ਵੀ ਵਿਜੋਗ ਦਾ ਸਮਾ ਬਣ ਜਾਂਦਾ ਹੈ।

ਜਨਵਰੀ ਦੀ ੧੭-੧੮ ਤਾਰੀਖ ਮਲੇਰਕੋਟਲੇ ਵਿਚ ਹੋਏ ਨਰਸੰਘਾਰ ਦਾ ਦਿਨ ਹੈ। ਸੰਨ ੧੮੭੨ ਨੂੰ ਇਥੇ ਥੋਕ ਸ਼ਹੀਦੀਆਂ ਦੀ ਇੱਕ ਲਾ ਮਿਸਾਲ ਘਟਨਾ ਵਾਪਰੀ ਜਦੋਂ ਬਗੈਰ ਮੁਕਦਮਾ ਚਲਾਏ, ਬਗੈਰ ਵਕੀਲ ਦਲੀਲ ਅਪੀਲ ਦੇ ਆਮ ਲੋਕਾਂ ਦੇ ਸਾਹਮਣੇ ੬੬ ਨਾਮਧਾਰੀ ਸਿੰਘ ਤੋਪਾਂ ਨਾਲ ਸ਼ਹੀਦ ਕੀਤੇ ਗਏ। ਭਾਰਤ ਵਿਚ ਅੰਗਰੇਜ਼ੀ ਸਾਮਰਾਜ ਦੇ ਮੱਥੇ ਤੇ ਸਭ ਤੋਂ ਵੱਡਾ ਕਲੰਕ ਲਗਾ। ਕਲੰਕ ਕਈਆਂ ਦੇ ੱਥੇ ਤੇ ਲਗਾ ਜੋ ਇਸ ਸਾਮਰਾਜ ਦੇ ਗੋਰਿਆਂ ਨਾਲੋਂ ਵੀ ਵੱਧ ਵਫਾਦਾਰ ਸਿਧ ਹੋਣ ਲਈ ਅਨੇਕਾਂ ਜ਼ੁਲਮਾਂ ਦੇ ਸਮਰਥਕ ਜਾਂ ਭਾਈਵਾਲ ਬਣੇ। ਅੱਜ ਸੂਚਨਾ ਦੇ ਵਿਸਫੋਟ ਦਾ ਜ਼ਮਾਨਾ ਹੈ। ਸਾਡੇ ਇੱਕ ਮਿਤਰ ਨੂੰ ਸੜਕ ਤੇ ਜਾਂਦਿਆਂ ਇਕ ਸਕੂਟਰ ਦੀ ਫੇਟ ਲਗ ਗਈ। ਜਦੋਂ ਉਹ ਘਰ ਪਹੁੰਚਿਆ ਤਾਂ ਉਸ ਦੇ ਪੁਤਰ ਦਾ ਨਿਊਜ਼ੀਲੈਂਡ ਤੋਂ ਫੋਨ ਵੀ ਆ ਚੁੱਕਾ ਸੀ ਕਿ ਪਿਤਾ ਜੀ ਸੁਣਿਐ ਤੁਹਾਨੂੰ ਸੱਟ ਲੱਗੀ ਹੈ। ਪਰ ੧੮੭੨ ਵਿਚ ਅਜੇਹੀ ਗੱਲ ਨੇਹੀਂ ਸੀ। ਇਸ ਸ਼ਹੀਦੀ ਖ਼ਬਰ ਨੂੰ ਵੀ ਦਬਾਇਆ ਗਿਆ। ਬੜੀ ਦੇਰ ਬਾਦ ਲੰਡਨ ਦੀ ਪਾਰਲੀਮੈਂਟ ਨੂੰ ਪਤਾ ਲਗਾ ਕਿ ਦੂਸਰੇ ਦਿਨ ਸਿੰਘ ਫਾਂਸੀਆਂ ਨਾਲ ਨਹੀਂ ਸਗੋਂ ਤੋਪਾਂ ਨਾਲ ਸ਼ਹੀਦ ਕੀਤੇ ਗਏ। ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸਿੰਘਾਂ ਦੀ ਘਾਲਣਾ, ਕੁਰਬਾਨੀਆਂ ਵੀ ਅੱਜ ਤੱਕ ਓਨੀਆਂ ਜੱਗ ਜ਼ਾਹਰ ਨਹੀਂ ਹੋਇਆ ਜਿਨੀਆਂ ਚਾਹੀਦੀਆਂ ਹਨ। ਇਸ ਦੇ ਬਹੁਤ ਸਾਰੇ ਕਾਰਨ ਹੋ ਸਕਦੇ ਹਨ ਅਤੇ ਇਹ ਵਖਰੇ ਲੇਖ ਦਾ ਵਿਸ਼ਾ ਹੈ। ਭਾਵੇਂ ਅਸੀਂ ਇਕ ਵਿਸ਼ੇਸ਼ ਅਵਸਰ ਤੇ ਇਹ ਅੰਕ ਪ੍ਰਕਾਸ਼ਤ ਕਰ ਰਹੇ ਹਾਂ ਪਰ ਇਸ ਸਬੰਧ ਵਿਚ ਸਾਡੇ ਬਹੁਤ ਸਾਰੇ ਅੰਕਾਂ ਵਿਚ ਲਗਾਤਾਰ ਸਾਮਗਰੀ ਛਪਦੀ ਰਹਿੰਦੀ ਹੈ। ਇਹ ਸਾਰੇ ਅੰਕ ਵਿਸ਼ੇਸ਼ ਅੰਕ ਦਾ ਹੀ ਰੁਤਬਾ ਰੱਖਦੇ ਹਨ।

ਉਝ ਇਹ ਵੀ ਗੱਲ ਸੱਚ ਹੈ ਕਿ ਅਜੇ ਬਹੁਤ ਸਾਰਾ ਕੁਝ ਕਰਨ ਵਾਲਾ ਹੈ। ਏਸ ਦੇਸ਼ ਵਾਸਤੇ, ਸਮਾਜ ਵਾਸਤੇ, ਮਾਨਵਤਾ ਲਈ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪੈਰੋਕਾਰਾਂ ਨਾਮਧਾਰੀਆਂ ਨੇ ਬਹੁਤ

ਜ਼ਿਆਦਤੀਆਂ ਝਲੀਆਂ ਹਨ। ਇਹ ਸਾਰਾ ਕੁਝ ਬਹੁਤ ਵਿਸਥਾਰ ਦੀ ਮੰਗ ਕਰਦਾ ਹੈ। ਸਰਮਾਏਦਾਰੀ ਦੇ ਇਸ ਜੁੱਗ ਵਿਚ ਪਰਚਾਰ ਵਾਸਤੇ ਵੀ ਬਹੁਤ ਸਰਮਾਏ ਅਤੇ ਹਿੰਮਤ ਦੀ ਲੋੜ ਹੈ।

ਇਸ ਨਵੇਂ ਯੁੱਗ ਵਿਚ ਨਾਮਧਾਰੀ ਸਮਾਜ ਨੇ ਬਹੁਤ ਜਤਨ ਕੀਤੇ ਵੀ ਹਨ ਜੋ ਫ਼ਖਰ ਯੋਗ ਹਨ ਪਰ ਪੈਂਡਾ ਅਜੇ ਵੀ ਦੂਰ ਦਾ ਹੈ। ਅਜੇ ਬਹੁਤ ਸਫਰ ਤੈਅ ਕਰਨ ਵਾਲਾ ਹੈ। ਵਰਿਆਮ ਦਾ ਜਤਨ ਤਾਂ ਚੌਕੀਦਾਰ ਦੇ ਹੋਕੇ ਵਰਗਾ ਹੈ।

ਸਾਨੂੰ ਗੁਰਪੁਰਬਾਂ, ਨਵੇਂ ਸਾਲ ਅਤੇ ਹੋਰ ਅਜਿਹੇ ਚੰਗੇ ਸਮਿਆਂ ਦੇ ਵਧਾਈ ਸੰਦੇਸ਼ ਆ ਰਹੇ ਹਨ। ਅਸੀਂ ਸਭ ਸਨੇਹੀਆਂ ਦੇ ਧੰਨਵਾਦੀ ਹਾਂ ਪਰ ਸਹੀ ਤੌਰ ਤੇ ਵਧਾਈਆਂ ਲੈਣੀਆਂ ਜਾ ਦੇਣੀਆਂ ਇਸ ਗੱਲ ਤੇ ਨਿਰਭਰ ਕਰਦੀਆਂ ਹਨ ਕਿ ਅਸੀਂ ਕਿ ਅਸੀਂ ਆਪਣੇ ਗੁਰੂਆਂ, ਮਹਾਂ ਪੁਰਖਾਂ ਦੀ ਗੱਲ ਅਮਲ ਵਿਚ ਕਿੰਨਾ ਕੁ ਮੰਨਦੇ ਹਾਂ।

ਆਓ ਅਸੀਂ ਪੂਰਵਜਾਂ, ਗੁਰੂਆ ਅਤੇ ਸ਼ਹੀਦਾਂ ਦੀ ਯਾਦ ਮਨ ਵਿਚ ਵਸਾ ਕੇ ਰਖੀਏ ਅਤੇ ਵਿਚਾਰ ਕਰੀਏ ਕਿ ਅਸੀਂ ਕਿੰਨਾ ਕੁ ਉਹਨਾਂ ਦੇ ਆਦਰਸ਼ਾਂ ਤੇ ਤੁਰਦੇ ਹਾਂ।

*—ਜਗਦੀਸ਼ ਸਿੰਘ ਵਰਿਆਮ*

## ਕੇਸਾਂ ਦਾ ਸਤਿਕਾਰ

ਕੇਸਾਂ ਦੀ ਸਿੱਖ ਧਰਮ ਵਿਚ ਬੜੀ ਮਹਾਨਤਾ ਮਨੀ ਗਈ ਹੈ। ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾਉਣ ਦੀ ਗੱਲ ਇਤਿਹਾਸ ਵਿਚ ਵੀ ਹੈ ਅਤੇ ਅਰਦਾਸ ਵਿਚ ਵੀ। ਸਿੱਖ ਨੌਜਵਾਨਾਂ ਦੇ ਕੇਸ ਜ਼ਬਰਦਸਤੀ ਕਤਲ ਕਰਨ ਦੀਆਂ ਖ਼ਬਰਾਂ ਤੋਂ ਕਿਸੇ ਵੱਡੀ ਦੁਰਘਟਨਾ ਵਾਪਰਨ ਦਾ ਅੰਦਾਜ਼ਾ ਤਾਂ ਹੁੰਦਾ ਹੈ ਨਾਲ ਹੀ ਕਿਸੇ ਘੁਲਘਾਰੇ ਦਾ ਅੰਦੇਸ਼ਾ ਵੀ ਹੋ ਜਾਂਦਾ ਹੈ। ਇਹ ਗੱਲ ਵੀ ਮੰਨਣ ਵਾਲੀ ਅਤੇ ਫਿਕਰਮੰਦੀ ਵਾਲੀ ਹੈ ਕਿ ਬਹੁਤ ਭਾਰੀ ਤਾਦਾਦ ਵਿਚ ਸਿੱਖ ਖੁਦ ਆਪ ਵਾਲ ਕਟਾ ਲੈਂਦੇ ਹਨ ਜਿਨ੍ਹਾਂ ਵਾਸਤੇ ਇਕ ਨਵੀਂ ਪ੍ਰੀਭਾਸ਼ਾ 'ਕਲੀਨ ਸ਼ੇਵਨ' ਪ੍ਰਚਲਤ ਹੋ ਗਈ ਹੈ ਜਿਸ ਦਾ ਚਰਚਾ ਅਖ਼ਬਾਰਾਂ ਵਿਚ ਸ਼ਾਦੀਆਂ ਵਾਸਤੇ ਛਪਦੇ ਇਸ਼ਤਿਹਾਰਾਂ ਵਿਚ ਆਮ ਹੈ। ਗੱਲ ਕੀ ਸਿੱਖ ਸਮਾਜ ਦੀਆਂ ਸਾਰੀਆਂ ਸੰਪ੍ਰਦਾਵਾਂ ਇਸ ਤੋਂ ਪ੍ਰੇਸ਼ਾਨ ਹਨ ਕਿ ਵੱਡ-ਵੱਡੇ ਸਿੰਘਾਂ, ਲੀਡਰਾਂ ਦੇ ਬੱਚੇ ਕੀਲੀਨਸ਼ੇਵਨ ਹਨ ਅਤੇ 'ਕਲੀਨਸ਼ੇਵਨ' ਨੂੰ ਸਿੱਖਾਂ ਦੇ ਇਕ ਵਰਗ ਵੱਲੋਂ ਮਾਨਤਾ ਵੀ ਪ੍ਰਦਾਨ ਹੋਈ ਜਾ ਰਹੀ ਹੈ।

ਸਾਡੀ ਅੱਜ ਦੀ ਵਿਚਾਰ ਦਾ ਵਿਸ਼ਾ ਇਹ ਹੈ ਕਿ ਇਕ ਦੋ ਖਬਰਾਂ ਵਿਚ ਜ਼ਿਕਰ ਆਇਆ ਹੈ ਕਿਸੇ ਸਿੱਖ ਜਵਾਨ ਦੇ ਕੇਸ ਜ਼ਬਰਦਸਤੀ ਕਤਲ ਕੀਤੇ ਗਏ ਜਿਸ ਤੋਂ ਐਜੀਟੇਸ਼ਨ ਦਾ ਖਦਸ਼ਾ ਵੀ ਪੈਦਾ ਹੋਇਆ ਪਰ ਬਾਅਦ ਵਿਚ ਪੁਲਿਸ ਤਫਤੀਸ਼ ਵਿਚ ਮੰਨਿਆ ਗਿਆ ਕਿ ਉਹਨਾਂ ਨੇ ਵਾਲ ਆਪ ਹੀ ਕਟਵਾਏ ਹਨ। ਕੇਸਾਂ ਨਾਲ ਜੁੜੇ ਸਿੱਖ ਜਜ਼ਬਿਆਂ ਨੂੰ ਪ੍ਰਸਪਰ ਬਦਲਾ ਲੈਣ ਜਾਂ ਹੋਰ ਤਰਾਂ ਐਕਸਪਲਾਇਟ ਕਰਣਾ ਬਹੁਤ ਖਤਰਨਾਕ ਰੌਂ ਹੈ ਇਸ ਨਾਲ ਕੇਸਾਂ ਸਵਾਸਾਂ ਵਾਲੀ ਧਾਰਨਾ ਨੂੰ ਅਗੇ ਲਗਾ ਧੱਕਾ ਹੋਰ ਜ਼ਿਆਦਾ ਹੋਇਆ ਹੈ। ਇਹ ਗੰਭੀਰ ਮਸਲਾ ਹੈ। ਇਸ ਵਾਸਤੇ ਪਹੁੰਚ ਬਹੁਤ ਸਿਆਣੀ ਚਾਹੀਦੀ ਹੈ। ਕੇਸਾਂ ਦੀ ਮਹਾਨਤਾ ਨੂੰ ਇਕ ਹਥਿਆਰ ਵਜੋਂ ਵਰਤਨਾ ਦਾ ਰੁਝਾਣ ਫਿਕਰਮੰਦੀ ਵਾਲਾ ਹੈ। ਵੈਸੇ ਸਭ ਤੋਂ ਵਧ ਰੁਝਾਣ ਕੇਸਾਧਾਰੀ ਅਤੇ ਕਲੀਨਸ਼ੇਵਨ ਦੇ ਵਿਚ ਵਚਾਲੇ ਦਾ ਵੀ ਹੈ। ਇਹ ਸਿੱਖ ਧਾਰਮਕ ਸੰਸਥਾਵਾਂ ਵਾਸਤੇ ਬਹੁਤ ਚਨੌਤੀ ਵਾਲੀ ਗੱਲ ਹੈ।

*—ਜਗਦੀਸ਼ ਸਿੰਘ ਵਰਿਆਮ*

# "ਭੈਣੀ ਸਤਿਗੁਰੂ ਜਾਗਿਆ"

*—ਸੁਵਰਨ ਸਿੰਘ ਵਿਰਕ*

ਸਮੇਂ ਦੀ ਰੇਤਾ ਤੇ ਆਪਣੇ ਪੈੜ ਚਿੰਨ੍ਹ ਛੱਡਣ ਵਾਲੀਆਂ ਹਸਤੀਆਂ, ਵਿਸ਼ਵ ਇਤਿਹਾਸ ਵਿਚ ਕਦੇ ਕਦੇ ਹੀ ਪ੍ਰਗਟ ਹੁੰਦੀਆਂ ਹਨ। ਉਨ੍ਹਾਂ ਦਾ ਕਾਰਜ ਖੇਤਰ ਭਾਵੇਂ ਇਸ ਵਿਸ਼ਾਲ ਬ੍ਰਹਿਮੰਡ ਦਾ ਸੀਮਤ ਭੂ ਭਾਗ ਹੀ ਹੁੰਦਾ ਹੈ, ਕਾਲ ਦੀ ਅਨੰਤ ਲੀਲ੍ਹਾ ਵਿਚੋਂ ਆਪਣੀਆਂ ਖੇਡਾਂ ਕਰਨ ਲਈ ਮਿਲਣ ਵਾਲਾ ਸਮਾਂ ਵੀ ਭਾਵੇਂ ਬਹੁਤ ਜ਼ਿਆਦਾ ਨਹੀਂ ਹੁੰਦਾ, ਕਾਵੇਂ ਉਹ ਧੂਮਲ ਤਾਰੇ ਜਿਉਂ ਚੌਫੇਰੇ ਪਸਰੇ ਹਨੇਰਿਆਂ ਨੂੰ ਇਕ ਵੇਰ ਰੁਸ਼ਨਾ ਕੇ ਅਲੋਪ ਹੋ ਜਾਂਦੇ ਹਨ, ਪਰ ਉਨ੍ਹਾਂ ਦੀ ਕੀਰਤੀ ਚਿਰ ਸਥਾਈ ਹੁੰਦੀ ਹੈ। ਉਨ੍ਹਾਂ ਦੀਆਂ ਬਾਤਾਂ ਪੀੜ੍ਹੀ ਦਰ ਪੀੜ੍ਹੀ ਪੈਂਦੀਆਂ ਰਹਿੰਦੀਆਂ ਹਨ ਅਤੇ ਸੀਨਿਆਂ ਦੇ ਦਾਗ ਉਨ੍ਹਾਂ ਦੀਆਂ ਕਹਾਣੀਆਂ ਸੁਣ ਕੇ ਹਰੇ ਰਹਿੰਦੇ ਹਨ। ਉਨ੍ਹਾਂ ਨਾਲ ਜੁੜੇ ਸਾਕੇ, ਕੌਤਕ ਜਾਂ ਘਟਨਾਵਾਂ ਦਰਿਆ ਦੇ ਗਾਹਣ ਵਿਚ ਗੱਡੇ ਕਾਨਿਆਂ ਜਿਉਂ ਪਾਣੀਆਂ ਤੋਂ ਪਾਰ ਜਾਣ ਵਾਲਿਆਂ ਲਈ ਰਾਹ ਵਿਖਾਵੇ ਦਾ ਕੰਮ ਵੀ ਕਰਦੇ ਹਨ ਅਤੇ ਇਸ ਤਰ੍ਹਾਂ ਦੀਆਂ ਬੁਲੰਦ ਸ਼ਖਸੀਅਤਾਂ, ਕੂੜ ਕਪਟ ਦੀਆਂ ਕਾਲੀਆਂ ਬੋਲੀਆਂ ਰਾਤਾਂ ਵਿਚ, ਆਪਣੀ ਸੇਧੇ ਤੁਰੇ ਜਾਣ ਵਾਲੇ ਮੁਸਾਫਿਰਾਂ ਲਈ ਧਰੂ ਤਾਰੇ ਜਿਹੇ ਦਿਸ਼ਾ ਸੂਚਕ ਦਾ ਰੂਪ ਵੀ ਧਾਰਨ ਕਰ ਲੈਂਦੀਆਂ ਹਨ। ਪੰਜਾਬ, ਜਿਹੜਾ ਪ੍ਰੋਫੈਸਰ ਪੂਰਨ ਸਿੰਘ ਹੋਰਾਂ ਦੇ ਸ਼ਬਦਾਂ ਵਿਚ ਗੁਰਾਂ ਦੇ ਨਾਮ ਤੇ ਜਿਊਂਦਾ ਹੈ, ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਇਕ ਵਿਲੱਖਣ ਨਾਂ ਗੁਰੂ ਰਾਮ ਸਿੰਘ ਜੀ ਦਾ ਹੈ। ਜੇ ਉਨ੍ਹਾਂ ਦੇ ਪੈਰੋਕਾਰ ਉਨ੍ਹਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਨਾਂ ਨਾਲ ਯਾਦ ਕਰਦੇ ਹਨ ਤਾਂ ਇਹ ਦਿਲ ਦੀਆਂ ਤਹਿਆਂ ਵਿਚੋਂ ਨਿਕਲੇ ਪ੍ਰੇਮ ਜਾਂ ਅਥਾਹ ਸ਼ਰਧਾ ਦਾ ਸੂਚਕ ਹੈ, ਨਾ ਕਿ ਪਹਿਲ਼ੇ ਸਤਿਗੁਰੂ ਸਾਹਿਬਾਨ ਜਾਂ ਗੁਰਬਾਣੀ ਪ੍ਰਤੀ ਉਨ੍ਹਾਂ ਦੇ ਸਮਰਪਣ ਭਾਵ ਵਿਚ ਕਿਸੇ ਕਮੀ ਦਾ ਲਖਾਇਕ ਹੈ। ਕਿਉਂਕਿ ਸਤਿਗੁਰੂ ਰਾਮ ਸਿੰਘ ਸਿੱਖ ਪਰੰਪਰਾ ਦੁਆਰਾ ਜਾਗ੍ਰਿਤ ਕੀਤੀ ਜੋਤ ਨੂੰ ਲਟ ਲਟ ਬਲਦੀ ਵੇਖਣ ਲਈ ਹੀ ਯਤਨ ਸ਼ੀਲ ਰਹੇ ਹਨ ਅਤੇ ਆਪ ਦੇ ਕਾਰਨਾਮਿਆਂ ਬਚਨਾਂ ਦੁਆਰਾ ਹੀ ਸਿੱਖ ਚਿੰਤਨ ਵਿਚ ਇਕ ਨਵਾਂ ਅਧਿਆਇ ਜੁੜ ਕੇ ਇਸ ਨੂੰ ਹੋਰ ਸਮਰਿੱਧ ਕਰਦਾ ਹੈ।

ਸਿੱਖ ਧਰਮ ਨੇ ਕਿਰਤੀਆਂ, ਕਿਸਾਨਾਂ, ਦਸਤਕਾਰਾਂ ਅਤੇ ਸੁੱਚਾ ਵਣਜ ਵਿਉਪਾਰ ਕਰਨ ਵਾਲਿਆਂ ਨੂੰ ਆਪਣੇ ਕਲਾਵੇ ਵਿਚ ਲਿਆ। ਪੰਜ ਦਰਿਆਵਾਂ ਦੀ ਧਰਤੀ ਦੀ ਪਹਿਚਾਣ, ਪਹਿਲੀ ਵੇਰ ਇਸੇ ਜੀਵੰਤ ਦਰਸ਼ਨ ਵਿਚ ਮੂਰਤੀਮਾਨ ਹੋਈ। ਇਹ ਉਹ ਫਲਸਫਾ ਹੈ ਜਿਸ ਵਿਚ ਜੀਵਨ ਧੜਕਦਾ ਹੈ। ਜਿਥੇ ਕਿਰਤ ਨੂੰ ਵਡਿਆਇਆ ਗਿਆ ਹੈ। ਜਿਥੇ ਹੱਕ ਸੱਚ ਅਤੇ ਨਿਆਂ ਵਾਸਤੇ ਕੁਰਬਾਨ ਹੋਣ ਦੀ ਗੁੜ੍ਹਤੀ ਇਸ ਦੇ ਪਾਣੀਆਂ ਵਿਚੋਂ ਹੀ ਮਿਲਦੀ ਹੈ। ਜ਼ਿੰਦਗੀ ਦੀਆਂ ਤਲਖ ਹਕੀਕਤਾਂ ਨਾਲ ਦਸਤਪੰਜਾ ਲੈਣ ਦੇ ਸੁਰ ਜਿਸ ਦੀਆਂ ਪੌਣਾਂ ਵਿਚ ਗੂੰਜਦੇ ਹਨ। ਜਿਸ ਦੇ ਜੰਗਲ ਬੇਲ਼ਿਆਂ ਦੀ ਸਰਸਰਾਹਟ ਅਤੇ ਪੰਛੀਆਂ ਦੀ ਚਹਿਚਹਾਟ ਵਿਚ ਆਜ਼ਾਦ ਜੀਵਨ ਅਤੇ ਸੁਤੰਤਰ ਹਸਤੀ ਦੇ ਸੁਨੇਹੜੇ ਨਿਰੰਤਰ ਮਿਲਦੇ ਰਹਿੰਦੇ ਹਨ। ਜਿਸ ਦੀਆਂ ਖੁੱਲ੍ਹੀਆਂ ਜੂਹਾਂ ਵਿਚ ਉੱਗਣ ਵਾਲੇ ਖੱਬਲ ਘਾਹ ਦੀਆਂ ਤਿੜਾਂ, ਹਰ ਹਾਲ ਵਿਚ ਮਉਲਣ, ਵਿਗਸਣ ਅਤੇ ਫੈਲਣ ਦਾ ਇਲਾਹੀ ਨਾਦ ਸੁਣਾਉਂਦੀਆਂ ਹਨ। ਜਿਸ ਦੇ ਦਰਿਆਵਾਂ ਦੇ ਕੰਢਿਆਂ ਤੇ ਬੁੰਬਲ ਕੱਢ ਕੇ ਖਲੋਤੇ ਝੂਮਦੇ ਸਰਕੰਡਿਆਂ ਨੇ, ਇਸ ਦੇ ਵਸਨੀਕਾਂ ਨੂੰ ਹਮੇਸ਼ਾ ਸਿਰ ਉੱਚਾ ਚੁੱਕ ਕੇ ਤੁਰਨ ਦੀ ਜਾਚ ਦੱਸੀ ਹੈ। ਜਿਸ ਦੇ ਬੋਹੜਾਂ ਤੇ ਪਿੱਪਲਾਂ ਹੇਠ ਲੱਗਣ ਵਾਲੀਆਂ ਮਜਲਿਸਾਂ ਨੇ ਹਰ ਛੋਟੇ ਤੋਂ ਵੱਡੇ ਦਾਰਸ਼ਨਿਕ ਪ੍ਰਸ਼ਨ ਦਾ ਉਤਰ ਬੜੇ ਸਹਿਜ ਭਾਵ ਨਾਲ ਆਪਣੇ ਚੌਗਿਰਦੇ ਵਿਚੋਂ ਮਿਲਦੀਆਂ ਮਿਸਾਲਾਂ ਨਾਲ ਦਿੱਤਾ ਹੈ। ਇਸੇ ਪਰਿਵੇਸ਼ ਵਿਚੋਂ ਹੀ ਸਾਡੇ ਮਹਾਂਨਾਇਕ, ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ ਦਰਸ਼ਨ ਪਰਵਾਨ ਚੜ੍ਹਦਾ ਹੈ।

ਉਹ ਸੰਸਥਾਵਾਂ ਵਿਚ ਫੈਲੇ ਭ੍ਰਿਸ਼ਟਾਚਾਰ ਅਤੇ ਜੀਵਨ ਵਿਚ ਛਾਈ ਪਸਤ ਹਿੰਮਤੀ ਨੂੰ, ਜੋ ਵਿਦੇਸ਼ੀ ਹਮਲਵਾਰਾਂ ਅਤੇ ਮਾਤਭੂਮੀ ਤੇ ਪੈਰ ਜਮਾਉਣ ਦਾ ਨਤੀਜਾ ਸੀ, ਦੂਰ ਕਰਨ ਵਾਸਤੇ, ਉਚ ਆਚਰਣ ਅਤੇ ਚੜ੍ਹਦੀ ਕਲਾ ਦੇ ਪ੍ਰਤੀਕ "ਸੰਤ ਖਾਲਸੇ" ਦੀ ਸਿਰਜਣਾ ਵਿਚ ਸਹਾਇਕ ਹੋਏ। ਬਾਣੀ-ਬਾਣਾ ਭਗਤੀ-ਸ਼ਕਤੀ, ਦੇਗ-ਤੇਗ, ਸ਼ਸਤਰ ਅਤੇ ਸ਼ਾਸਤਰ ਦੇ ਜੁੱਟਾਂ ਦੁਆਰਾ, ਨਿਤਾਣੀ ਕੌਮ ਦੇ ਕੰਨਾਂ ਵਿਚ, ਚੌ-ਅੱਖਰੇ ਸ਼ਬਦ ਦਾ ਬਿਗੁਲ ਇਸ ਤਰ੍ਹਾਂ ਫੂਕਿਆ ਗਿਆ ਕਿ ਅਟਕ ਤੋਂ ਜਮਨਾ ਨਦੀ ਦਾ ਵਿਚਕਾਰਲਾ ਇਲਾਕਾ ਸਿਰ ਤਲੀ ਤੇ ਧਰ ਕੇ ਨੱਚਣ ਲੱਗ ਪਿਆ। ਗੁਆਚੇ ਗੌਰਵ ਦੀ ਬਹਾਲੀ ਵਾਸਤੇ

ਯੋਜਨਾਵਾਂ ਉਲੀਕੀਆਂ ਜਾਣ ਲੱਗ ਪਈਆਂ। ਵਿਅਕਤੀ ਅਤੇ ਸਮਾਜ ਦੇ ਜਟਿਲ ਸਬੰਧਾਂ ਨੂੰ ਮੁੜ ਵਿਚਾਰਿਆ, ਸੋਧਿਆ ਤੇ ਸੋਧਿਆ ਜਾਣ ਲੱਗਾ। ਨਵੇਂ ਜੀਵਨ ਦੀ ਰੌਅ ਨਾਲ ਚੌਗਿਰਦਾ ਝੂਮ ਉਠਿਆ।

ਬੰਧਨਾਂ ਵਿਚ ਜਕੜੀ ਲੋਕਾਈ ਨੂੰ ਬੰਧਨ ਮੁਕਤ ਕਰਨ ਵਾਸਤੇ ਸੁਤੰਤਰ ਵਿਚਾਰਾਂ ਦਾ ਚਿੰਤਨ ਪ੍ਰਵਾਹ ਅਤਿਅੰਤ ਲੋੜੀਂਦਾ ਹੁੰਦਾ ਹੈ। ਬਹੁਤ ਕੁਝ ਜੋ ਵੇਲਾ ਵਿਹਾ ਚੁੱਕਿਆ ਹੁੰਦਾ ਹੈ ਅਤੇ ਜੀਵਨ ਗਤੀ ਵਿਚ ਅਵਰੋਧਕ ਸਿੱਧ ਹੁੰਦਾ ਹੈ ਅਗਾਂਹਗਾਮੀ ਸ਼ਕਤੀਆਂ, ਉਸ ਸਭ ਕਾਸੇ ਨੂੰ . ਸੱਪ ਦੇ ਕੁੰਜ ਲਾਹੁਣ ਜਿਓਂ ਅਛੋਪਲੇ ਹੀ ਵਗਾਹ ਮਾਰਦੀਆਂ ਹਨ। ਸਤਿਗੁਰੂ ਜੀ ਨੇ ਵੀ ਇਸ ਤਰ੍ਹਾਂ ਬਹੁਤ ਸਾਰੀਆਂ ਪੁਰਾਣੀਆਂ ਮਾਨਤਾਵਾਂ ਨੂੰ ਰੱਦ ਕਰ ਕੇ ਆਪਣੇ ਸਿੱਖਾਂ ਨੂੰ ਭੂਤ ਕਾਲ ਦੇ ਮੁਰਦਾ ਭਾਰ ਤੋਂ ਸੁਰਖ਼ਰੂ ਕਰ ਕੇ ਹੌਲੇ ਫੁੱਲ ਕਰ ਦਿੱਤਾ ਤਾਂ ਜੁ ਉਹ ਹੀਰੇ ਹਰਨਾਂ ਜਿਉਂ ਚੁੰਗੀਆਂ ਭਰਦੇ ਹੋਏ ਥੋਥੇ ਵਿਚਾਰਾਂ ਦੇ ਖੂਹ ਖਾਈਆਂ ਟੱਪ ਸਕਣ। ਜੜੀਆਂ ਜਗੀਰਦਾਰੀਆਂ ਅਤੇ ਸੜੀਆਂ ਸਰਦਾਰੀਆਂ ਦੇ ਜੂੜ ਵੱਢ ਦਿੱਤੇ ਗਏ। ਨਿਰੇ ਇਹ ਜੂੜ ਵੱਢੇ ਹੀ ਨਹੀ ਗਏ ਸਗੋਂ ਬੁਲੰਦ ਆਵਾਜ਼ ਵਿਚ ਹੋਕਾ ਦਿੱਤਾ ਗਿਆ।

"ਮੜ੍ਹੀ ਮਸਾਣਾਂ ਢਾਹ ਕੇ ਕਰ, ਦਿਉ ਮੈਦਾਨਾ।
ਪਹਿਲਾਂ ਮਾਰੋ ਪੀਰ ਬੰਨੋਈ, ਫਿਰ ਸਖੀ ਸੁਲਤਾਨਾ।

... ... ...

ਭੈਣੀ ਸਤਿਗੁਰੂ ਜਾਗਿਆ, ਹੋਰ ਕੂੜ ਜਹਾਨਾ।"

ਪੁਰਾਣੇ ਥੇਹਾਂ ਉਤੇ ਹੀ ਨਵੇਂ ਪਿੰਡ ਬੱਝਦੇ ਆਏ ਹਨ। ਸਿੱਖ ਮੱਤ ਹਿੰਦੂ ਅਤੇ ਇਸਲਾਮ ਦੇ ਜੀਵੰਤ ਜੀਵਨ ਮੁੱਲਾਂ ਦਾ ਆਪਣੇ ਵਿਚ ਸਮਾਵੇਸ਼ ਕਰਦਾ ਹੈ। ਰਾਜ ਭਾਗ ਦੀ ਮਦਮਸਤੀ ਕਾਰਨ ਸਿੱਖਾਂ ਤੇ ਪਏ ਅਨਮਤੀਏ ਪ੍ਰਭਾਵਾਂ ਤੋਂ, ਸਤਿਗੁਰੂ ਜੀ ਚਿੰਤਾਤੁਰ ਸਨ ਅਤੇ ਇਸੇ ਲਈ ਉਨ੍ਹਾਂ ਪੁਰਾਣੀਆਂ ਸਫਾਂ ਨੂੰ ਝਾੜ ਕੇ ਫਿਰ ਵਿਛਾਉਣ ਦਾ ਹੁਕਮ ਸੰਗਤ ਨੂੰ ਸੁਣਾਇਆ। ਖਾਲਸੇ ਦੀ ਪੁਨਰ ਸਾਜਨਾ ਦਾ ਇਤਿਹਾਸਕ ਕਾਰਜ ਵੀ ਆਪ ਦੇ ਹੀ ਜ਼ਿੰਮੇ ਲੱਗਾ ਸੀ। ਜਿਹੜਾ ਖਾਲਸਾ ਬਦੇਸ਼ੀ ਬਸਤੀਵਾਦੀ ਹਾਕਮਾਂ ਦਾ ਝੁੱਟ ਭਈਆ ਬਣ ਚੁੱਕਾ ਸੀ, ਉਸ ਨੂੰ ਮਲੇਛ ਖਾਲਸਾ ਗਰਦਾਨਦਿਆਂ ਹੋਇਆਂ, ਆਪ ਨੇ ਗੁਰਮਤਿ ਪਰੰਪਰਾ ਦੇ ਅਨੁਸਾਰੀ ਖਾਲਸੇ ਨੂੰ ਸਫੈਦ ਬਾਣਾ, ਸਾਤਵਿਕ ਭੋਜਨ ਅਤੇ ਬਿਰਤੀਆਂ ਦਾ ਧਾਰਨੀ ਬਣਾ ਕੇ, ਸੰਤ ਖਾਲਸੇ ਦਾ ਨਾਮ ਦਿੱਤਾ ਅਤੇ ਆਪਣੇ ਸ੍ਰੈਸ਼ਾਸਨਂ ਦਾ ਪ੍ਰਤੀਕ, ਸਫੈਦ ਧਵਜ, ਸ੍ਰੀ ਭੈਣੀ ਸਾਹਿਬ ਦੀ ਨਗਰੀ ਵਿਚ ਵੈਸਾਖੀ ੧੯੫੭ ਈ. ਵਿਚ ਫਹਿਰਾ ਕੇ, ਅੰਗਰੇਜ਼ਾਂ ਦੇ ਸ਼ਬਦਾਂ ਵਿਚ 'ਸਿਪਾਹੀ ਵਿਦਰੋਹ' ਅਤੇ ਪ੍ਰਸਿੱਧ ਮਨੀਸ਼ੀ ਕਾਰਲ ਮਾਰਕਸ ਦੇ ਸ਼ਬਦਾਂ ਵਿਚ "ਭਾਰਤ ਦੀ ਸੁਤੰਤਰਤਾ ਦੀ ਪਹਿਲੀ ਲੜਾਈ" ਤੋਂ ਵੀ ਤੱਕਰੀਬਨ ਇਕ ਮਹੀਨਾ ਪਹਿਲਾ ਪੰਜਾਬ ਵਿਚ ਆਜ਼ਾਦੀ ਸੰਗਰਾਮ ਦਾ ਮੁੱਢ ਬੰਨ੍ਹ ਦਿੱਤਾ। ਸਤਿਗੁਰੂ ਜੀ ਆਪਣੇ ਇਕ ਹੁਕਮਨਾਮੇ ਵਿਚ, ਸਿੱਖ ਬੁਰਛਾ ਗਰਦੀ ਹੱਥੋਂ ਮਾਰੇ ਗਏ ਭਾਈ ਬੀਰ ਸਿੰਘ ਜੀ ਨੌਰੰਗਾਬਾਦ ਅਤੇ ਉਹਨਾਂ ਦੇ ਚੇਲੇ ਅਗਰੇਜ਼ੀ ਸਰਕਾਰ ਵਿਰੁੱਧ ਅਨਵਰਤ ਜੰਗ ਜਾਰੀ ਰੱਖਣ ਵਾਲੇ, ਭਾਈ ਮਹਾਰਾਜ ਸਿੰਘ ਹੋਰਾਂ ਦੀ ਪਰੰਪਰਾ ਨਾਲ ਆਪਣੇ ਆਪ ਨੂੰ ਜੋੜਦੇ ਹਨ। ਸਤਿਗੁਰੂ ਜੀ ਦੇ ਦੇਸ਼ ਨਿਕਾਲੇ ਲਈ ਜਿੱਥੇ ਪ੍ਰਤੱਖ ਰੂਪ ਵਿਚ ਤਾਂ ਅੰਗਰੇਜ਼ ਹਾਕਮ ਜ਼ਿੰਮੇਵਾਰ ਸਨ ਉਥੇ ਅਪ੍ਰਤੱਖ ਰੂਪ ਵਿਚ ਪੰਜਾਬ ਦਾ ਪੁਰੋਹਿਤ-ਪੁਜਾਰੀ ਵਰਗ, ਰਾਜੇ-ਰਜਵਾੜੇ, ਸੇਠ-ਸ਼ਾਹੂਕਾਰ ਅਤੇ ਸਰਕਾਰੀ ਤੰਤਰ ਦੇ ਹੱਥ ਠੋਕੇ ਦੇਸੀ ਲੋਕ ਵੀ ਜ਼ਿੰਮੇਵਾਰ ਸਨ। ਸਤਿਗੁਰੂ ਜੀ ਦੇ ਮਨੁੱਖੀ ਮੁਕਤੀ, ਭਾਈ ਚਾਰੇ ਅਤੇ ਸਾਂਝੀਵਾਲਤਾ ਦੇ ਉਪਦੇਸ਼ਾਂ ਤੋਂ ਨਿਹਿਤ ਸੁਆਰਥੀ ਤੱਤ ਪ੍ਰੇਸ਼ਾਨੀ ਮੰਨਦੇ ਸਨ। ਸਤਿਗੁਰੂ ਜੀ ਸ਼ੋਸ਼ਣ ਤੇ ਆਧਾਰਿਤ ਸਮਾਜਿਕ ਆਰਥਕ ਪ੍ਰਬੰਧ ਨੂੰ ਬਿਹਤਰ ਪ੍ਰਬੰਧ ਨਹੀਂ ਸਮਝਦੇ ਸਨ। ਕਿਰਤ ਅਤੇ ਇਸਦੇ ਫਲ ਵਿਚ ਸਭ ਦੀ ਬਰਾਬਰ ਹਿੱਸੇਦਾਰੀ ਨੂੰ ਉਹ ਮਨੁੱਖੀ ਜਲੌਅ ਦਾ ਸਮੁਚਿਤ ਪ੍ਰਗਟਾਵਾ ਸਮਝਦੇ ਸਨ।

ਉਨ੍ਹਾਂ ਦੀ ਸੰਗਠਨ ਸ਼ਕਤੀ ਅਤੇ ਵਾਕ ਪਟੁਤਾ ਦਾ ਲੋਹਾ ਉਨ੍ਹਾਂ ਦੇ ਕੱਟੜ ਵਿਰੋਧੀ, ਅੰਗਰੇਜ਼ ਹਾਕਮ ਵੀ ਮੰਨਦੇ ਸਨ ਜਿਹੜੇ ਸਮਝਦੇ ਸਨ ਕਿ ਤੱਤਕਾਲੀਨ ਬ੍ਰਿਟਿਸ਼ ਭਾਰਤ ਵਿਚ ਸਰਕਾਰ ਅੰਗਰੇਜ਼ੀ ਦਾ ਉਨ੍ਹਾਂ ਤੋਂ ਕੱਟੜ ਸ਼ੱਤਰੂ ਹੋਰ ਕੋਈ ਨਹੀਂ ਸੀ। ਸਤਿਗੁਰੂ ਜੀ ਵਿਅਕਤੀਗਤ ਰੂਪ ਵਿਚ ਅੰਗਰੇਜ਼ਾਂ ਦੇ ਵਿਰੋਧੀ ਨਹੀਂ ਸਨ। ਸਗੋਂ ਦੂਜੇ ਦੇਸ਼ਾਂ ਨੂੰ ਗੁਲਾਮ ਬਣਾਉਣ ਤੇ ਉਥੋਂ ਦੀ ਭੋਲੀਭਾਲੀ ਮਿਹਨਤਕਸ਼ ਜਨਤਾ ਦੀ ਲੁੱਟ ਖਸੁੱਟ ਦੀ ਨੀਤੀ ਦੇ ਉਹ ਵਿਰੋਧੀ ਸਨ। ਸਤਿਗੁਰੂ ਜੀ ਦੇ ਉੱਚੇ ਆਚਰਣਕ ਜੀਵਨ ਦੀ ਭੂਰੀ ਭੂਰੀ ਪ੍ਰਸੰਸਾ ਵੀ ਹਾਕਮਾਂ ਦੀਆਂ ਲਿਖਤਾਂ ਵਿਚੋਂ ਥਾਂ ਥਾਂ ਤੇ ਝਲਕਦੀ ਹੈ। ਉਹ ਲਿਖਦੇ ਹਨ ਕਿ ਉਹ ਐਸੇ ਵਿਅਕਤੀ ਹਨ ਜਿਨ੍ਹਾਂ ਨੇ ਆਪਣੇ ਮਨ, ਬਚਨ ਅਤੇ ਕਰਮ ਨੂੰ ਪੂਰੀ ਤਰ੍ਹਾਂ ਆਪਣੇ ਨਿਯੰਤਰਣ ਵਿਚ ਕੀਤਾ ਹੋਇਆ ਹੈ। ਅਪਰਾਧੀ ਬਿਰਤੀਆਂ ਵਾਲੇ ਲੋਕ ਵੀ ਉਹਨਾਂ ਦੀ ਛੋਹ ਪਾ ਕੇ, ਸਤਿਕਾਰਿਤ ਵਿਅਕਤੀਆਂ ਦੀ ਕਤਾਰ ਵਿਚ ਸ਼ਾਮਿਲ ਹੋ ਗਏ ਹਨ। ਸਾਰੇ ਹੀ ਦੁਨਿਆਵੀ ਨਸ਼ਿਆਂ ਦਾਂ ਸੇਵਨ ਕਰਨ ਵਾਲੇ ਘੋਰ ਅਮਲੀ, ਨਾਮ ਦੇ ਨਸ਼ੇ ਵਿਚ ਹੀ ਮਖਮੂਰ ਹੋ ਕੇ, ਪਹਾੜ ਵਰਗੀ ਮਜ਼ਬੂਤ ਵਿਦੇਸ਼ੀ

ਸਰਕਾਰ ਦੀਆਂ ਜੜ੍ਹਾਂ ਤੇ ਪ੍ਰਹਾਰ ਕਰਨ ਲੱਗ ਪਏ। ਪੰਜੇ ਐਬ ਸ਼ਰੱਈ, ਹੁਣ ਦੇਵਤਿਆਂ ਵਰਗੇ ਮਨੁੱਖਾਂ ਵਿਚ ਗਿਣੇ ਜਾਣ ਲੱਗੇ। ਇਹ ਸਭ ਇਸ ਲਈ ਸੰਭਵ ਹੋਇਆ ਕਿਉਂਕਿ ਆਪ ਦੀ ਮਨੁੱਖੀ ਮਨੋਵਿਗਿਆਨ ਤੇ ਬੜੀ ਮਜ਼ਬੂਤ ਪਕੜ ਸੀ। ਆਪ ਸਮਝਦੇ ਸਨ ਕਿ ਮਨੁੱਖ ਜਨਮ ਜਾਤ ਭੈੜਾ ਨਹੀਂ ਹੁੰਦਾ। ਉਸ ਦੇ ਹਾਲਾਤ ਹੀ ਉਸ ਨੂੰ ਅਜਿਹਾ ਬਣਾਉਂਦੇ ਹਨ ਅਤੇ ਜੇ ਉਸ ਦੇ ਹਾਲਾਤ ਦੀ ਉਸ ਨੂੰ ਸੋਝੀ ਕਰਵਾ ਕੇ ਉਨ੍ਹਾਂ ਨੂੰ ਬਦਲਣ ਦਾ ਸੱਦਾ ਦੇ ਦਿੱਤਾ ਜਾਵੇ ਤਾਂ ਨਿਸ਼ਚੇ ਹੀ ਉਹ ਜ਼ਿੱਲਤ ਦੀ ਜ਼ਿੰਦਗੀ ਵਿਚੋਂ ਬਾਹਰ ਨਿਕਲਣ ਵਾਸਤੇ ਹੱਥ ਪੈਰ ਮਾਰੇਗਾ। ਇਹੋ ਵਜ੍ਹਾ ਸੀ ਕਿ ਘੱਰ ਅਮਲੀ ਰਾਇਪੁਰ (ਲੁਧਿਆਣਾ) ਦੇ ਗਰੇਵਾਲ ਸਰਦਾਰ ਦਰਬਾਰਾ ਸਿੰਘ ਨੂੰ ਹਜ਼ੂਰ ਦੇ ਇਕੋ ਬੋਲ "ਸਿੱਟ ਦੇ ਦਰਬਾਰਿਆ ਡੱਬੀ" ਨੇ ਮੁੜ ਸਾਰੀ ਉਮਰ ਉਸ ਨੂੰ ਅਫੀਮ ਦੀ ਡੱਬੀ ਖੋਹਲਣ ਜੋਗਾ ਨਹੀਂ ਛੱਡਿਆ। ਇਸੇ ਤਰ੍ਹਾਂ ਦੇ ਹੀ ਕਿ ਹੋਰ ਵੇਲੀ, ਜ ਉਪਰੋਕਤ ਚੌਗਿਰਦੇ ਵਿਚੋਂ ਹੀ ਸੀ, ਨੂੰ ਆਪ ਨੇ ਆਖਿਆ, "ਧੌਕਲ ਸਿੰਘ! ਸੱਤ ਸਮੁੰਦਰੋਂ ਪਾਰ ਆਏ ਗੋਰੇ ਤੇਰੇ ਦੇਸ਼ ਦੀ ਦੌਲਤ ਅਤੇ ਅਸਮਤ ਤੇ ਗਿੱਧ ਦ੍ਰਿਸ਼ਟੀ ਜਮਾਈ ਬੈਠੇ ਹਨ, ਤੇਰੀ ਪੀਨਕ ਕਦੋਂ ਟੁੱਟਗੀ ?" ਉਹ ਧੌਕਲ ਸਿੰਘ ਗੁਰੂ ਦਾ ਸਿੰਘ ਸਜ ਕੇ ਸਰਕਾਰ ਲਈ ਏਨਾ ਖਤਰਨਾਕ ਸਿੱਧ ਹੋਇਆ ਕਿ ਗਰਿਫਤਾਰੀ ਤੋਂ ਫੌਰਨ ਬਾਅਦ ਉਸ ਨੂੰ ਲੋਹੇ ਦੇ ਪਿੰਜਰੇ ਵਿਚ ਬੰਦ ਕਰਨਾ ਪਿਆ ਤੇ ਮੁੜ ਉਸ ਦੀ ਕੋਈ ਉਘ ਸੁੱਘ ਹੀ ਨਹੀਂ ਲੱਗੀ।

ਇਹ ਇਸੇ ਮਿਕਨਾਤੀਸੀ ਸ਼ਖਸੀਅਤ ਦੀ ਚਰਨ ਛੋਹ ਦਾ ਹੀ ਇਕ ਕ੍ਰਿਸ਼ਮਾ ਸੀ ਕਿ ਸਰਹਾਲੀ (ਅੰਮ੍ਰਿਤਸਰ) ਦਾ ਵੱਡਾ ਜ਼ਿਮੀਦਾਰ ਅਤੇ ਸਾਹੂਕਾਰ ਸ਼ਾਮ ਸਿੰਘ ਜੋ ਬਿਆਜਖ਼ੋਰੀਆ ਕਰ ਕੇ ਜਾਣਿਆ ਜਾਂਦਾ ਸੀ ਅਤੇ ਜਿਹੜਾ ਇਹ ਕਹਿੰਦਾ ਸੀ ਕਿ ਉਸ ਦੀ ਮੁੱਠ ਵਿਚੋਂ ਆਇਆ ਰੁਪੈਆ ਕੋਈ ਖੋਹ ਕੇ ਵਿਖਾਏ। ਉਸ ਦੇ ਕੂਕਾ ਸਜਣ ਬਾਅਦ ਪਾਪ ਦੀ ਕਮਾਈ ਦਾ ਪ੍ਰਤੀਕ, ਸਾਰੀਆਂ ਲਹਿਣੇ ਦੇਣਿਆਂ ਦੀਆਂ ਵਹੀਆਂ ਖੂਹ ਵਿਚ ਸੁਟਾ ਕੇ, ਸਭ ਕਿਸਾਨਾ ਦੀਆਂ ਗਹਿਣੇ ਰੱਖੀਆਂ ਜ਼ਮੀਨਾਂ ਵਾਪਸ ਕਰ ਦਿੱਤੀਆਂ ਅਤੇ ਫਿਰ ਜਦੋਂ ਤੱਕ ਅਨਾਜ ਦਾ ਆਖਰੀ ਦਾਣਾ ਅਤੇ ਆਖਰੀ ਪੈਸਾ ਖਤਮ ਨਹੀਂ ਹੋਇਆ, ਪੰਜਾਹ ਵਰ੍ਹੇ ਲੋਹ ਲੰਗਰ ਤਪਾਈ ਰੱਖਿਆ, ਜਿਥੋਂ ਹਰ ਆਏ ਗਏ ਨੂੰ ਪ੍ਰਸ਼ਾਦ ਪਾਣੀ ਮਿਲਦਾ ਰਿਹਾ। ਕੂਕਿਆਂ ਦੁਆਰਾ ਵਿੱਢੇ ਆਜ਼ਾਦੀ ਦੇ ਅੰਦੋਲਨ ਵਿਚ ਸ਼ਾਮ ਸਿੰਘ ਅਤੇ ਉਸ ਦੇ ਵੰਸ਼ਜਾਂ ਦਾ ਭਰਪੂਰ ਯੋਗਦਾਨ ਨਾਮਧਾਰੀ ਇਤਿਹਾਸ ਦਾ ਸੁਨਹਿਰੀ ਅਧਿਆਇ ਹੈ। ਇਸੇ ਸ਼ਾਮ ਸਿੰਘ ਦੇ ਵੱਡੇ ਪੁੱਤਰ ਜਿਉਣ ਸਿੰਘ (ਜੋ ਬਾਅਦ ਵਿਚ ਸਿਰਹਾਲੀ ਵਾਲੇ ਸੰਤ ਦੇ ਤੌਰ 'ਤੇ ਪ੍ਰਸਿੱਧ ਹੋਏ) ਨੇ ਇਕ ਵੇਰ ਸਤਿਗੁਰੂ ਰਾਮ ਸਿੰਘ ਜੀ ਨੂੰ ਕਿਹਾ ਸੀ "ਸੱਚੇ ਪਾਤਸ਼ਾਹ! ਅਸੀਂ ਫਿਰ ਤੁਹਾਨੂੰ ਕਿਵੇਂ ਲੱਭਾਂਗੇ ?" ਤਾਂ ਆਪ ਨੇ ਫੁਰਮਾਇਆ "ਜਿਉਣ ਸਿੰਘ ਜਦੋਂ ਮੈਂ ਪਹਿਲੀ ਵੇਰ ਤੁਹਾਡੇ ਪਿੰਡ ਸਿਰਹਾਲੀ ਆਇਆ ਸਾਂ ਤੂੰ ਉਸ ਸਮੇਂ 'ਕੂਕਿਆਂ ਦੇ ਕੰਨਾਂ ਮੰਨਾਂ ਕੁਰਰ' ਤੋਂ ਡਰਦਾ ਹੋਇਆ ਆਪਣੇ ਪਿੰਡ ਦੀ ਠੱਟੀ (ਦਲਿਤ-ਬਸਤੀ) ਵਿਚ ਜਾ ਲੁਕਿਆ ਸੈਂ। ਉਸ ਸਮੇਂ ਵੀ ਮੈਂ ਹੀ ਤੈਨੂੰ ਲੱਭ ਕੇ ਲਿਆਂਦਾ ਸੀ, ਤੂੰ ਨਹੀਂ। ਤਾਂ ਹੁਣ ਫਿਰ ਜਦੋਂ ਸਮਾਂ ਬਣੇਗਾ, ਮੈਂ ਤੈਨੂੰ ਲੱਭ ਲਵਾਂਗਾ।" ਕਿਉਂ ਜੋ ਉਹ ਤਾਂ "ਆਪਣਿਆਂ ਸੇਵਕਾਂ ਨੂੰ ਰੱਖੂ ਚਰਨੀ ਲਾਇਕੇ।"

ਇਹ ਉਨ੍ਹਾਂ ਦੇ ਵਿਅਕਤੀਗਤ ਸੰਪਰਕ ਸਥਾਪਿਤ ਕਰਨ ਲਈ, ਕੀਤੇ ਪ੍ਰਚਾਰ ਦੌਰੇ ਸਨ, ਜਿਸ ਕਾਰਨ 'ਪਿੰਡਾਂ ਦੇ ਪਿੰਡ ਅਤੇ ਤਪਿਆਂ ਦੇ ਤਪੇ' ਕੂਕੇ ਬਣ ਗਏ ਸਨ। ਉਨ੍ਹਾਂ ਨੇ ਵਰਤਮਾਨ ਨਾਕਸ ਪ੍ਰਬੰਧ ਦੀ ਥਾਂ ਤੇ ਇਕ ਬੇਹਤਰ ਪ੍ਰਬੰਧ ਅਤੇ ਘਸੀ ਪਿਟੀ ਜੀਵਨ ਜਾਚ ਦੀ ਬਜਾਏ, ਵਿਕਸਿਤ ਜੀਵਨ ਜਾਚ ਤੋਂ ਜਦੋਂ ਆਪਣੇ ਸੰਗੀਆਂ ਸਨੇਹੀਆਂ ਨੂੰ ਜਾਣੂ ਕਰਵਾਇਆ ਤਾਂ ਉਹ ਪੂਰਾਂ ਦੇ ਪੂਰ, ਬੰਨ੍ਹ ਬੰਨ੍ਹ ਕੇ ਆਪ ਦੇ ਝੰਡੇ ਹੇਠ ਇਕੱਤਰ ਹੋਣ ਲੱਗੇ। ਵਿਦੇਸ਼ੀ ਮਾਲ ਅਤੇ ਸੰਸਥਾਵਾਂ ਦੇ ਬਾਈਕਾਟ ਦੇ ਨਾਲ ਨਾਲ ਉਨ੍ਹਾਂ ਨੇ ਸੁਦੇਸ਼ੀ ਵਸਤੂਆਂ ਅਤੇ ਸੰਸਥਾਵਾਂ ਦੀ ਸਿਰਜਣਾ ਤੇ ਬਲ ਦਿੱਤਾ। ਇਸੇ ਕਾਰਨ "ਐਨਸਾਈਕਲੋਪੀਡੀਆ ਬ੍ਰਿਟੇਨਕਾ" ਉਨ੍ਹਾਂ ਨੂੰ ਪਹਿਲਾ ਸਿੱਖ ਦਾਰਸ਼ਨਿਕ ਜੋ ਭਾਰਤ ਵਿਚ ਅਸਹਿਯੋਗ ਅੰਦੋਲਨ ਦਾ ਜਨਕ ਹੈ, ਕਹਿ ਕੇ ਵਡਿਆਉਂਦਾ ਹੈ। ਸਤਿਗੁਰੂ ਜੀ ਦੇ ਧਾਰਮਿਕ ਪ੍ਰੋਗਰਾਮ ਵਿਚੋਂ ਝਲਕਦੇ ਰਾਜਸੀ ਨਿਸ਼ਾਨਿਆਂ ਬਾਰੇ ਅੰਬਾਲੇ ਦੇ ਕਮਿਸ਼ਨਰ ਮਿਸਟਰ ਮੈਕਨਾਬ ਦੀ ੪ ਨਵੰਬਰ ੧੮੭੧ ਈ. ਦੀ ਰਿਪੋਰਟ ਬੜੀ ਸਪੱਸ਼ਟ ਹੈ, ਜਿਸ ਵਿਚ ਅੰਕਿਤ ਹੈ :

੧. ਸ਼ੁਰੂ ਵਿਚ ਭਾਵੇਂ ਇਸ ਲਹਿਰ ਦੇ ਆਗੂਆਂ ਦੇ ਇਰਾਦੇ ਕੁਝ ਭੀ ਹੋਵਣ, ਪਰ ਹੁਣ ਇਸ ਲਹਿਰ ਦਾ ਝੁਕਾਉ ਸਾਫ ਤੌਰ ਤੇ ਰਾਜਸੀ ਹੈ। ... ...

੨. ਪਿਛਲੇ ਸਾਲਾਂ ਵਿਚ ਗੁਰੂ ਰਾਮ ਸਿੰਘ ਨੇ ਨੈਪਾਲ ਦੇ ਯੁਵਰਾਜ ਰਾਹੀਂ, ਮਹਾਰਾਜਾ ਨਾਲ ਭੀ ਆਪਸ ਵਿਚ ਤੁਹਫੇ ਦਿੱਤੇ ਅਤੇ ਲਏ।

੩. ਨਾਮਧਾਰੀ ਜਥੇਬੰਦੀ ਜ਼ਿਲ੍ਹੇਵਾਰ ਸੂਬਿਆਂ ਅਤੇ ਨਾਇਬ ਸੂਬਿਆਂ ਦੁਆਰਾ ਕੀਤੀ ਹੋਈ ਹੈ। ਨਾਮਧਾਰੀਆਂ ਦੇ ਦੂਤ ਲਖਨਊ, ਹੈਦਰਾਬਾਦ ਥਾਵਾਂ ਤੇ ਜਿਥੇ ਜਿਥੇ ਭੀ ਸਿੱਖ

ਵਸਦੇ ਹਨ, ਪਹੁੰਚਦੇ ਹਨ। ਗੁਰੂ ਰਾਮ ਸਿੰਘ ਜੀ ਸਾਧੂ ਫਕੀਰਾਂ ਵਾਂਗੂੰ ਨਹੀਂ ਰਹਿੰਦੇ। ਜਦ ਕਦੇ ਭੀ ਉਹ ਕਿਸੇ ਅਫਸਰ ਨੂੰ ਮਿਲਦੇ ਹਨ, ਤਦ ਰਾਜਿਆਂ ਵਾਕੁਰ, ਕਈ ਘੋੜ ਸਵਾਰ ਅਤੇ ਬਹੁਤ ਸਾਰੇ ਪੰਦਲ ਉਨ੍ਹਾਂ ਦੀ ਅਰਦਲ ਵਿਚ ਹੁੰਦੇ ਹਨ। ਅਫਸਰ ਦੇ ਕਮਰੇ ਦੇ ਵਿਚ ਵੀ, ਰਾਜਿਆਂ ਦੇ ਨਾਲ ਦੇ ਦਰਬਾਰੀਆਂ ਵਾਕਰ, ਉਨ੍ਹਾਂ ਨਾਲ ਕਈ ਆਦਮੀ ਅੰਦਰ ਆਉਂਦੇ ਹਨ।

"ਉਸ ਦੇ ਆਪਣੇ ਅਤੇ ਨਾਮਧਾਰੀਆਂ ਦੇ ਪਹਿਨੇ ਹੋਏ ਬਸਤਰ, ਬਹੁਤ ਹੀ ਸੋਹਣੇ ਅਤੇ ਸਫੈਦ ਰੰਗ ਦੇ ਹੁੰਦੇ ਹਨ। ਐਸੀ ਜਥੇਬੰਦੀ ਕੁਝ ਸਮੇਂ ਪਿਛੋਂ ਰਾਜਸੀ ਕਾਰਜਕਰਮ ਦਾ ਵੱਡਾ ਸੋਮਾ ਬਣ ਸਕਦੀ ਹੈ, ਅਤੇ ਨਾਮਧਾਰੀਆਂ ਦਾ ਹਰ ਇਕ ਕੰਮ ਇਸੇ ਨਿਸ਼ਾਨੇ ਵੱਲ ਨੂੰ ਜਾ ਰਿਹਾ ਮਲੂਮ ਹੁੰਦਾ ਹੈ।"

ਅਜੇ ਮਲੇਰਕੋਟਲੇ ਦਾ ਖੂਨੀ ਸਾਕਾ ਨਹੀਂ ਵਰਤਿਆ ਸੀ ਸਿਰਫ ਅੰਮ੍ਰਿਤਸਰ, ਰਾਇਕੋਟ ਬੁੱਚੜਬੱਧ ਦੀਆਂ ਘਟਨਾਵਾਂ ਵਾਪਰੀਆਂ ਸਨ ਤਦ ਵੀ ਮੈਕਨਬ ਦੇ ਸ਼ਬਦਾਂ ਵਿਚ ਸਰਕਾਰ ਗੁਰੂ ਰਾਮ ਸਿੰਘ ਤੋਂ ਕਿੰਨੀ ਭੈਭੀਤ ਸੀ। ਉਪਰੋਕਤ ਰਿਪੋਰਟ ਦੇ ਅੰਤ ਵਿਚ ਉਹ ਲਿਖਦਾ ਹੈ, "... ਮੈਂ ਇਹ ਕਹਿਣ ਦੀ ਦਲੇਰੀ ਕਰਦਾ ਹਾਂ ਕਿ ਸਰਕਾਰ ਦਾ ਰੁਹਬ, ਇੱਜ਼ਤ ਅਤੇ ਦਬਦਬਾ ਹੁਣ ਇਸ ਗੱਲ ਨਾਲ ਹੀ ਕਾਇਮ ਰਹਿ ਸਕਦਾ ਹੈ। ਜੇਕਰ ਗੁਰੂ ਰਾਮ ਸਿੰਘ ਜੀ ਨੂੰ ਹਰ ਹਾਲਤ ਵਿਚ ਹੀ ਸਜ਼ਾ ਦਿੱਤੀ ਜਾਵੇ।"

ਮਹਾਰਾਜਾ ਰਣਜੀਤ ਸਿੰਘ ਜਾਂ ਉਸ ਦੇ ਵਾਰਿਸਾਂ ਦੇ ਰਾਜ ਕਾਲ ਸਮੇਂ ਪੰਜਾਬ ਵਿਚ ਗਊ ਬੱਧ ਨਹੀਂ ਹੁੰਦਾ ਸੀ। ਰਣਜੀਤ ਸਿੰਘ ਨਾਲ ਵੀ ਅੰਗਰੇਜ਼ਾਂ ਦਾ ਇਹ ਅਹਿਦ ਸੀ ਕਿ ਜੇ ਕਦੇ ਗੋਰਾ ਫੋਜ ਕਾਬਲ ਵੱਲ ਜਾਣ ਲਈ ਪੰਜਾਬ ਵਿਚੋਂ ਲੰਘੇਗੀ ਤਾਂ ਉਹ ਇਸ ਧਰਤੀ ਤੇ ਗਊ ਬੱਧ ਨਹੀਂ ਕਰੇਗੀ। ਸਿੱਖ ਤੇ ਅੰਗ੍ਰੇਜ਼ਾਂ ਦੀਆਂ ਲੜਾਈਆਂ ਵਿਚ ਅੰਗ੍ਰੇਜ਼ਾਂ ਦੇ ਜਿੱਤਣ ਬਾਅਦ ਵੀ ਦਰਬਾਰ ਸਾਹਿਬ ਵਿਖੇ ਤਾਂਬੇ ਦੇ ਪੱਤਰੇ ਤੇ ਇਹ ਲਿਖ ਕੇ ਲਾਇਆ ਸੀ ਕਿ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਜੁੱਤੀ ਪਾ ਕੇ ਨਹੀਂ ਜਾਇਆ ਜਾਵੇਗਾ ਅਤੇ ਅੰਮ੍ਰਿਤਸਰ ਵਿਚ ਗਊ ਬੱਧ ਨਹੀਂ ਹੋਵੇਗਾ। ਇਹ ਹੁਕਮ ੨੪ ਮਾਰਚ ੧੮੪੭ ਨੂੰ ਗਵਰਨਰ ਜਨਰਲ ਵੱਲੋਂ ਲਹੌਰ ਦੇ ਅੰਗਰੇਜ਼ ਰੈਜੀਡੈਂਟ ਨੇ ਜਾਰੀ ਕੀਤਾ ਸੀ। ਪਰ ਹੁਣ ੫ ਮਈ ੧੮੪੯ ਈ. ਦੀ ਇਕ ਗਸ਼ਤੀ ਚਿੱਠੀ ਦੁਆਰਾ ਸਰਕਾਰ ਵੱਲੋਂ ਪੰਜਾਬ ਵਿਚ ਗਊ ਮਾਸ ਖਾਣ ਦੀ ਖੁੱਲ੍ਹ ਕਰ ਦਿੱਤੀ। ਜਦੋਂ ਸਰਕਾਰ ਦਾ ਧਿਆਨ ਉਪਰੋਕਤ ੨੪ ਮਾਰਚ ਵਾਲੇ ਆਦੇਸ਼ ਵੱਲ ਦੁਆਇਆ ਗਿਆ ਤਾਂ ਜਵਾਬ ਸੀ ਕਿ ਉਸ ਸਮੇਂ ਸਿੱਖ ਪੰਜਾਬ ਦੇ ਹਾਕਮ ਸਨ ਹੁਣ ਹਾਕਮ ਅੰਗਰੇਜ਼ ਹਨ। ਇਉਂ ਗਊ ਬੱਧ ਦਾ ਸੁਆਲ ਕੌਮੀ ਅਣਖ ਦਾ ਸੁਆਲ ਵੀ ਬਣ ਗਿਆ ਅਤੇ ਅੰਗਰੇਜ਼ਾਂ ਦੁਆਰਾ ਪਾੜੋ ਤੇ ਰਾਜ ਕਰੋ ਦੀ ਨੀਤੀ ਦਾ ਇਕ ਮਹੱਤਵਪੂਰਨ ਅੰਗ ਵੀ। ਬੁੱਚੜਖਾਨਿਆਂ ਤੇ ਹਮਲਾ ਕੂਕਿਆਂ ਵੱਲੋਂ ਮੁਸਲਮਾਨਾਂ ਤੇ ਫਿਰਕੂ ਹਮਲਾ ਨਾ ਹੋ ਕੇ ਸਰਕਾਰ ਅੰਗਰੇਜ਼ੀ ਦੀ ਫਿਰਕਾਪ੍ਰਸਤ ਪਾਲਸੀ ਤੇ ਹਮਲਾ ਸੀ। ਪਰ ਸਤਿਗੁਰੂ ਰਾਮ ਸਿੰਘ ਜੋ ਕੀੜੀ ਮਾਰਨ ਨੂੰ ਵੀ ਪਾਪ ਸਮਝਦੇ ਸਨ ਉਹ ਬੁੱਚੜ ਮਾਰਨ ਦੀ ਆਗਿਆ ਕਿਵੇਂ ਦੇ ਸਕਦੇ ਸਨ। ਪਰ ਆਪਣੇ ਪੁੱਤਰਾਂ ਤੋਂ ਵੀ ਪਿਆਰਿਆਂ ਸਿੱਖਾਂ ਦੀਆਂ ਇਨ੍ਹਾਂ ਕਾਰਵਾਈਆਂ ਅਤੇ ਕੁਰਬਾਨੀਆਂ ਨੇ ਸਰਕਾਰ ਨੂੰ ਉਨ੍ਹਾਂ ਤੇ ਹੱਥ ਪਾਉਣ ਦਾ ਇਕ ਮੌਕਾ ਦੇ ਦਿੱਤਾ ਜਿਸ ਦਾ ਅਹਿਸਾਸ ਉਨ੍ਹਾਂ ਨੂੰ ਵੀ ਚਿਰੋਕਾ ਹੋ ਚੁੱਕਾ ਸੀ ਅਤੇ ਜਿਸ ਸਮੇਂ ਲਈ ਉਹ ਆਪਣੇ ਆਪ ਨੂੰ ਪੂਰਨ ਤੌਰ ਤੇ ਤਿਆਰ ਕਰੀ ਬੈਠੇ ਸਨ। ਇਸ ਲਈ ੧੭-੧੮ ਜਨਵਰੀ ੧੮੭੨ ਈ. ਦੀ ਰਾਤ ਨੂੰ ਜਦੋਂ ਪੁਲਿਸ ਬਲ ਨੂੰ ਲੈ ਕੇ ਪੁਲਿਸ ਅਫਸਰ ਆਪ ਦੀ ਗ੍ਰਿਫ਼ਤਾਰੀ ਲਈ ਆਏ ਤਾਂ ਆਪ ਦਾ ਜਵਾਬ ਸੀ ਕਿ ਏਨੇ ਤਾਮ ਝਾਮ ਦੀ ਕੀ ਲੋੜ ਸੀ ਅਸੀਂ ਤਾ ਇਕ ਸਧਾਰਨ ਵਿਅਕਤੀ ਦੇ ਆਖਿਆਂ ਵੀ ਜਿਥੇ ਤੁਸੀਂ ਕਹਿੰਦੇ ਹੋ ਪਹੁੰਚਣ ਨੂੰ ਤਿਆਰ ਸਾਂ। ਇਸੇ ਦਿਨ ਨੂੰ ਤਾਂ ਅਸੀਂ ਉਡੀਕ ਕਰ ਰਹੇ ਸਾਂ। ਸਾਡੇ ਗਏ ਬਿਨਾ 'ਧਰਮ' ਨਹੀਂ ਸੀ ਤੁਰਦਾ। ਆਪਣੇ ਘਟਨਾਵਾਂ ਭਰਪੂਰ ੧੫ ਕੁ ਵਰ੍ਹਿਆਂ ਦੇ ਪੰਜਾਬ ਵਿਚ ਕੱਟੇ ਜੀਵਨ ਸੰਗਰਾਮ ਨੂੰ ਉਹ "ਖੇਡ ਕਰਨ" ਦੀ ਸੰਗਿਆ ਦੇ ਕੇ ਆਪਣੇ ਨਿਰਭਉ ਸਰੂਪ ਦਾ ਪਰਿਚੈ ਦੇ ਰਹੇ ਹਨ।

ਇਸ ਤੋਂ ਅਗਲੇ ਤੇਰਾਂ ਕੁ ਵਰ੍ਹਿਆਂ ਦੇ ਆਪ ਦੇ ਜੀਵਨ ਚਰਿੱਤਰ ਦਾ ਵੇਰਵਾ ਜੋ ਸਮਾਂ ਰੰਗੂਨ ਮਰਗੋਈ ਦੇ ਬੰਦੀਖਾਨਿਆਂ ਵਿਚ ਬਤੀਤ ਹੁੰਦਾ ਹੈ, ਸਰਕਾਰੀ ਦਸਤਾਵੇਜ਼ਾਂ ਅਤੇ ਪੰਜਾਬ ਤੋਂ ਬੜੀਆਂ ਮੁਸ਼ਕਿਲਾਂ ਸਹਿ ਕੇ ਵੱਡੇ ਤਰੱਦਦ ਨਾਲ ਆਪ ਦੇ ਦਰਸ਼ਨ ਕਰਨ ਆਏ, ਨਾਮਧਾਰੀ ਸਿੰਘਾਂ ਦੇ ਨਾਮ, ਆਪ ਦੇ ਹਸਤ ਲਿਖਤ ਹੁਕਮਨਾਮਿਆਂ ਵਿਚੋਂ ਮਿਲਦਾ ਹੈ। ਕਿੱਥੇ ਵੀਹ ਵੀਹ, ਤੀਹ ਤੀਹ ਹਜ਼ਾਰ ਦੀ ਸੰਗਤ ਵਿਚ ਵਿਚਰਨ ਵਾਲੇ ਸਤਿਗੁਰੂ ਜੀ ਅਤੇ ਕਿਥੇ ਹਜ਼ਾਰਾਂ ਮੀਲ ਦੇਸ਼ ਤੋਂ ਦੂਰ। ਇਕੋ ਸੰਗੀ ਭਾਈ ਨਾਨੂ ਸਿੰਘ ਨੂੰ ਵੀ ਨੌਂ ਕੁ ਸਾਲਾਂ ਬਾਅਦ ਉਸ ਦੀ ਮਨੋਦਸ਼ਾ ਭਾਂਪ ਕੇ ਵਾਪਸ ਪੰਜਾਬ ਭੇਜਣ ਦਾ ਜੁਗਾੜ ਕਰ ਦਿੱਤਾ। ਰਹੇ ਤਾਂ ਸਤਿਗੁਰੂ ਜੀ ਅੰਤਿਮ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜ਼ੱਫਰ ਵਾਲੇ ਬੰਗਲੇ ਵਿਚ ਰੰਗੂਨ। ਪਰ ਜਿਥੇ ਜ਼ਫਰ ਵਿਚਾਰਾ ਗ਼ਜ਼ਲਾਂ ਲਿਖ ਕੇ ਡੰਗ ਟਪਾਉਂਦਾ ਹੈ। ਸਤਿਗੁਰੂ ਜੀ ਆਪਣੇ ਸਿੰਘਾਂ ਦੇ ਨਾਂਅ ਪੱਤਰ ਲਿਖ ਲਿਖ ਕੇ ਬਗਾਵਤ ਦੀ ਚਿੰਗਾਰੀ ਨੂੰ ਪਰਚੰਡ ਕਰਨ ਲਈ ਸੰਗ੍ਰਸ਼ਰਤ ਹਨ। ਰੂਸ ਆਦਿਕ ਦੇਸ਼ਾਂ ਤੋਂ ਮਦਦ ਲੈਂਣ ਦੇ ਖਾਹਿਸ਼ਮੰਦ ਹਨ। ਦੁਨੀਆਂ ਦੇ ਨਕਸ਼ੇ ਤੇ ਕੀ ਕੁਝ ਵਾਪਰ ਰਿਹਾ ਹੈ। ਇਸ ਦੀ ਤਿੱਖੀ ਸੂਝ

ਰਖਦੇ ਹਨ। ਆਪਣੇ ਹੁਕਮਨਾਮਿਆਂ ਵਿਚ ਮਾਝੇ, ਮਾਲਵੇ, ਦੁਆਬੇ , ਪੁਆਧ, ਦੜਪ, ਪਿੰਡਾਂ ਅਤੇ ਸ਼ਹਿਰਾਂ ਦੀਆਂ ਸੰਗਤਾਂ ਦੇ ਅਨੇਕ ਨਾਮ ਲਿਖ ਲਿਖ ਕੇ, ਨਿੱਜੀ ਛੋਹਾਂ ਨੂੰ ਪੁਨਰ ਜੀਵਤ ਕਰ ਰਹੇ ਹਨ। ਪੀੜਿਤਾਂ ਨੂੰ ਕਹਿੰਦੇ ਹਨ ਪ੍ਰਭੂ ਭਗਤੀ ਵਿਚ ਜੁਟੇ ਰਹੋ। ਕਿਸਾਨਾਂ ਨੂੰ ਕਹਿੰਦੇ ਹਨ 'ਥੋੜ੍ਹੇ ਕੱਖ ਪੱਠੇ ਤੋਂ ਸੀਰੀ ਨਾਲ ਝਗੜਾ ਨਹੀਂ ਕਰਨਾਂ', ਛੋਟੇ ਭਾਈ ਗੁਰੂ ਹਰੀ ਸਿੰਘ ਜੀ ਨੂੰ ਕਹਿੰਦੇ ਹਨ ਲੋੜਵੰਦ ਨੂੰ ਡੇਰੇ ਵਿਚੋਂ ਬੈਲਗੱਡਾ ਵਰਤਣ ਲਈ ਦੇ ਦੇਣਾ। ਪੁੱਤਰੀ ਨੰਦਾਂ ਨੂੰ ਕਹਿੰਦੇ ਹਨ ਕਿ ਮੁੰਡੇ ਵਿਹਲੇ ਨਾ ਫਿਰਨ ਜਾਂ ਭਜਨ ਬਾਣੀ ਕਰਨ ਜਾਂ ਸੇਵਾ ਕਰਨ ਜਾਂ ਫਿਰ ਆਪਣੇ ਘਰ ਚਲੇ ਜਾਣ। ਆਉਣ ਵਾਲੇ ਸਿੰਘਾਂ ਨੂੰ ਕਹਿੰਦੇ ਹਨ ਕਿ ਤੁਹਾਡਾ ਧੰਨ ਜਨਮ ਹੈ ਜੋ ਇੰਨੀ ਦੂਰ ਆ ਕੇ ਨਾਲੇ ਦਰਸ਼ਨ ਦਿੰਦੇ ਹੋ, ਨਾਲੇ ਧਨ ਪਦਾਰਥ ਵੰਡਾ ਕਰਦੇ ਹੋ। ਆਪਣੇ ਬਾਰੇ ਕਹਿੰਦੇ ਹਨ ਕਿ ਹੋਰ ਤਾਂ ਕੋਈ ਦੁੱਖ ਨਹੀਂ। ਇਕ ਸੰਗਤ ਦੇ ਵਿਛੋੜੇ ਦਾ ਦੁੱਖ ਹੈ। ਇਹ ਦੁਖ ਭੀ ਗੁਰੂ ਦੇ ਮੇਟਣ ਦਾ ਹੀ ਹੈ। ਫਿਰ ਇਹ ਵੀ ਲਿਖਦੇ ਹਨ ਕਿ ਭਾਈ ਤੁਹਾਨੂੰ ਤਾਂ ਮੇਰੇ ਜੈਸਿਆਂ ਅਨੇਕਾਂ ਦੇ ਪੰਜਾਬ ਵਿਚ ਦਰਸ਼ਨ ਹੁੰਦੇ ਹਨ। ਮੈਨੂੰ ਤਾਂ ਸਿਰਫ ਤੁਹਾਡਾ ਹੀ ਦਰਸ਼ਨ ਹੁੰਦਾ ਹੈ। ਤੁਸੀਂ ਤਾਂ ਸਾਡੀ ਦੇਹ ਪਰਾਣ ਹੋ। ਜੇ ਪੰਜਾਬ ਦੇ ਕਿਸੇ ਸਫਾਈ ਸੇਵਕ ਦੇ ਵੀ ਸਾਨੂੰ ਦਰਸ਼ਨ ਹੋ ਜਾਣ ਤਾਂ ਅਸੀਂ ਧੰਨ ਭਾਗ ਸਮਝਦੇ ਹਾਂ। ਇਹ ਤੜਪ, ਇਹ ਹੂਕ, ਇਹ ਜੋਦੜੀਆਂ ਉਸ ਪਰਦੇਸੀ ਪ੍ਰੀਤਮ ਦੇ ਹੁਕਮਨਾਮਿਆ ਵਿਚੋਂ ਪੜ੍ਹ-ਪੜ੍ਹ ਕੇ ਅੱਜ ਵੀ ਉਸ ਦੇ ਨਾਮ ਦੇ ਲਟਬੌਰ, ਉਸ ਦੇ ਉਡੀਕਵਾਨ ਕੂਕੇ ਮਸਤਾਨਿਆਂ ਦੀਆਂ ਅਗਲੀਆਂ ਪੀੜ੍ਹੀਆਂ ਹਮੇਸ਼ਾ ਨੈਣਾਂ ਦੇ ਭਿੱਤ ਖੋਹਲੀ ਰੱਖਦੀਆਂ ਹਨ ਕਿ ਕਦੋਂ ਸਤਿਗੁਰੂ ਜੀ ਆਉਣ, ਧਰਤੀ ਤੇ ਧਰਮ ਵਰਤੇ, ਗਊ ਗਰੀਬ ਦੇ ਗਲੋਂ ਛੁਰੀ ਲੱਥੇ। ਬੰਦੀਖਾਨੇ ਦੀ ਬੰਦ ਖਲਾਸ ਹੋਵੇ।

ਅੰਗਰੇਜ਼ ਵਿਉਪਾਰਕ ਪੂੰਜੀਵਾਦ ਨੇ ਸਤਿਗੁਰੂ ਜੀ ਅਤੇ ਸੂਬਿਆਂ ਨੂੰ ਦੇਸ ਨਿਕਾਲਾ ਦਿੱਤਾ ਸੀ। ਅੱਜ ਵਿੱਤੀ ਪੂੰਜੀ ਤੇ ਆਧਾਰਿਤ ਅਮਰੀਕਨ ਸਾਮਰਾਜਵਾਦ ਸਾਰੀ ਦੁਨੀਆਂ ਤੇ ਆਪਣੇ ਵਿੱਤੀ ਅਦਾਰਿਆਂ ਦੁਆਰਾ ਆਰਥਿਕ ਗ਼ਲਬਾ ਪਾ ਕੇ ਗਰੀਬ ਮੁਲਕਾਂ ਦੀ ਕੀਮਤ ਤੇ ਆਪਣੀਆਂ ਤਜੌਰੀਆਂ ਪ੍ਰਫੁੱਲਤ ਕਰਨਾ ਚਾਹੁੰਦਾ ਹੈ ਵਿਸ਼ਵ ਪੂੰਜੀ ਦੀ ਬਾਜ਼ਾਰ ਆਧਾਰਿਤ ਅਰਥ ਵਿਵਸਥਾ ਦਾ ਟਾਕਰਾ ਕਰਨ ਲਈ ਆਪਣੀਆਂ ਇਨਕਲਾਬੀ ਰਵਾਇਤਾਂ ਤੋਂ ਪ੍ਰੇਰਨਾ ਲੈਣਾ ਬੜਾ ਪ੍ਰਸੰਗਿਕ ਹੈ ਤਾਂ ਕਿ ਬਹੁ ਗਿਣਤੀ ਦੇਸ਼ ਵਾਸੀਆਂ ਦੀਆਂ ਸਮੱਸਿਆਵਾਂ ਦਾ ਸਮਾਧਾਨ ਹੋ ਸਕੇ।

*—ਕਰੀਵਾਲਾ (ਸਿਰਸਾ)*
੯.੧੨.੧੯੯੬

## ਇੱਕ ਚਿੱਠੀ ਪਾਕਿਸਤਾਨ ਤੋਂ

بِسْمِ اللّٰهِ الرَّحْمٰنِ الرَّحِيْمِ

ਪਾਕਿਸਤਾਨ

30-10-06

ਇਹ ਜਗੁ ਵਾੜੀ ਮੇਰਾ ਪ੍ਰਭੁ ਮਾਲੀ ਸਦਾ ਸਮਾਲੇ ਕੋ ਨਾਹੀ ਖਾਲੀ ॥

ਆਦਰਣੀਯ ਸ਼੍ਰੀ ਜਗਦੀਸ਼ ਸਿੰਘ ਵਰਿਆਮ ਜੀਉ, ਸੰਪਾਦਕ ਮਾਸਿਕ 'ਵਰਿਆਮ' ਆਦਰਮਈ ਆਦਾਬ ਸ੍ਵੀਕਾਰ ਹੋਵੇ ਜੀਓ! ਆਸ਼ਾਵਾਨ ਹਾਂ ਕਿ ਆਪ ਜੀ ਅੱਲਾਹ ਸੋਹਣੇ ਦੀ ਮਿਹਰਬਾਨੀ ਅਤੇ ਅਪਾਰ ਕ੍ਰਿਪਾ ਸਦਕਾ ਚੜ੍ਹਦੀ ਕਲਾ ਵਿਚ ਹੋਵੋਗੇ। ਮਹਾਰਾਜ! ਸਮਾਂਚਾਰ ਇਹ ਹੈ ਕਿ ਮੈਨੂੰ ਨਾਮਧਾਰੀ ਸੰਪ੍ਰਦਾਇ ਪ੍ਰਸੰਗ ਜਾਣਕਾਰੀ ਪ੍ਰਾਪਤ ਕਰਨ ਦਾ ਬਹੁਤ ਸ਼ੌਕ ਹੈ– "ਐਤਵਾਰਤਾ (ਨਵਾਂਜ਼ਮਾਨਾ) ਦੁਆਰਾ ਨਾਮਧਾਰੀ ਭੇਖ ਨੂੰ ਸਮ੍ਰਪਿਤ ਆਪ ਜੀ ਦੇ ਆਦਰਸ਼ਕ ਮਾਧੀਅਮ/ਸ੍ਰੋਤ ਸੰਬੰਧੀ ਪ੍ਰੀਚਿਤ ਹੋਣ ਤੇ ਅਤਿਅੰਤ ਪ੍ਰਸੰਨਤਾ ਅਨੁਭਵ ਹੋਈ। ਦਾਸ ਖ਼ੁਦ ਸ਼੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੇ ਸੰਨ 2005 ਤੋਂ ਉਰਦੂ ਭਾਸ਼ਾ ਵਿਚ ਇਕ ਪੁਸਤਕ ਕਲਮ-ਬੰਦ ਕਰ ਰਹਿਆ ਹੈ ਜਿਸ ਦੁਆਰਾ ਨਾਨਕ ਸ਼ਨਾਸੀ ਦਾ ਭਰਵਾਂ ਜਤਨ ਕੀਤਾ ਜਾਊਗਾ ਨਾਮ ਰਖਿਆ ਹੈ 'ਅਸਲੀ ਨਾਨਕ'। ਬਹੁਤ ਸਾਰੀਆਂ ਜਨਮ ਸਾਖੀਆਂ ਤੋਂ ਅੱਡ ਅਨੇਕਾਂ ਗੁਰਮੁਖੀ, ਉਰਦੂ, ਫ਼ਾਰਸੀ, ਹਿੰਦੀ, ਅੰਗਰੇਜ਼ੀ ਪੁਸਤਕਾਂ ਦਾ ਅਧਿਐਨ/ਵਿਚਾਰ ਕਰਦਾ ਰਹਿੰਦਾ ਹਾਂ। ਇਸਲਾਮੀ ਤਸੱਵੁਫ਼, ਹਿੰਦੂ ਮਾਇਥਾਲੋਜੀ ਦੇ ਨਾਲ ਸਿੱਖਮਤ ਅਤੇ ਉਸ ਦੀਆਂ ਭਿੰਨ ਭਿੰਨ ਸ਼ਾਖਾਵਾਂ ਬਾਰੇ ਜਾਣਕਾਰੀ ਜੁਟਾਉਣਾ ਵੀ ਅਤਿ ਜ਼ਰੂਰੀ ਸੱਮਝਦਾ ਹਾਂ। ਨਾਮਧਾਰੀ, ਕੂਕੇ, ਨੀਲਧਾਰੀ, ਰਾਧਾਸੁਆਮੀ, ਨਿਰੰਕਾਰੀ, ਨਿਰਮਲੇ, ਉਦਾਸੀ, ਰਾਮਰਾਈਏ, ਸੇਵਾਪੰਥੀ ਆਦਿ ਸੰਪ੍ਰਦਾਵਾਂ ਕਿਸ ਹੱਦ ਤੱਕ ਬਾਬਾ ਗੁਰੂ ਨਾਨਕ ਸਾਹਿਬ ਦੀਆਂ ਪਾਵਨ ਸਿੱਖਿਆਵਾਂ ਤੇ ਅਮਲ ਪੈਰਾ ਹਨ? ਇਹ ਭੀ ਮੇਰਾ ਵਿਚਾਰ ਅਧੀਨ ਵਿਸ਼ਾ ਹੈ। ਮੇਰੀ ਆਪ ਜੀ ਨੂੰ ਨਿਵੇਦਨ ਹੈ ਕਿ ਮਾਸਿਕ 'ਵਰਿਆਮ' ਮੇਰੇ ਨਾਮ ਨਿਮਨ ਲਿਖਤ ਸਿਰਨਾਵੇਂ ਤੇ ਡਾਕ ਰਾਹੀਂ ਭੇਜਣ ਦੀ ਵਿਸ਼ੇਸ਼ ਕ੍ਰਿਪਾ ਕੀਤੀ ਜਾਵੇ।

Malik Muhammad Naeem Awan
Vill. Bhureke P.O. Talwandi Bhindran-51570 Distt.Narowal, PAKISTAN

ਜੇਕਰ ਸੰਭਵ ਹੋਵੇ ਤਾਂ ਨਾਮਧਾਰੀ ਲਿਟ੍ਰੇਚਰ ਘੱਲਿਆ ਜਾਵੇ। ਇਨਸ਼ਾਅ ਅਲੱਾਹ 'ਵਰਿਆਮ' 'ਚ ਆਪਣੇ ਲੇਖ ਭੇਜਵਾ ਰਹ੍ਹਾਂਗਾ। ਧੰਨਵਾਦ ਸਹਿਤ

ਰਿਣੀ
ਮਲਿਕ ਮੁਹੱਮਦ ਨਈਮ ਆਵਾਨ, ੩੦.੧੦.੨੦੦੬

# ਭੁੱਖ ਦਾ ਦੁੱਖ

*—ਗੁਰਬਚਨ ਸਿੰਘ ਨਾਮਧਾਰੀ*

ਭੁੱਖ ਦਾ ਦੁੱਖ ਸਾਂਝਾ ਹੈ, ਗਰੀਬ ਅਮੀਰ ਦੁਹਾਂ ਦਾ। ਗਰੀਬ ਦੁਖੀ ਹੈ ਕਿ ਉਸਨੂੰ ਬਾਰ-ਬਾਰ ਭੁੱਖ ਲਗਦੀ ਹੈ, ਪਰ ਖਾਣ ਨੂੰ ਪਦਾਰਥ ਨਹੀਂ। ਅਮੀਰ ਦੁਖੀ ਹੈ ਕਿ ਉਸਦਾ ਭੰਡਾਰ ਭਰਿਆ ਹੈ, ਭੁੱਖ ਨਹੀਂ ਲਗਦੀ। ਵਰਗ ਦਾ ਭੇਦ, ਪਰ ਦਰਦ ਅਭੇਦ।

ਆਰਥਕ ਆਤਮ ਨਿਰਭਰਤਾ, ਰਾਸ਼ਟਰ ਸਮਿਧੀ ਦੀ ਪਹਿਲੀ ਸ਼ਰਤ ਹੁੰਦੀ ਹੈ। ਪੇਟ ਤੋਂ ਭੁੱਖੇ ਤਨ ਤੋਂ ਨੰਗੇ ਵਿਅਕਤੀ ਤੋਂ ਰਾਸ਼ਟਰ ਸੁਰਖਿਆ ਜਾਂ ਧਰਮ ਪਰਾਯਨਤਾ ਦੀ ਆਸ ਬੇਮਾਇਨੀ ਹੈ। ਇਕ ਮੁੱਠ ਅਨਾਜ ਬਾਝੋਂ ਬੇਹਾਲ ਮਨੁੱਖ ਨੂੰ ਧਰਮ ਉਪਦੇਸ਼ ਜਾਂ ਦੇਸ਼ ਭਗਤੀ ਦੇ ਗੀਤ ਢੌਂਗ ਲਗਦੇ ਹਨ। ਇਸੇ ਕਰਕੇ ਸਮਾਜ ਸ਼ਾਸਤ੍ਰੀਆਂ ਨੇ, ਧਰਮ ਗੁਰੂਆਂ ਨੇ ਆਰਥਕ ਪੱਖੋਂ ਸਮਰਥ ਵਿਅਕਤੀ ਦੁਆਰਾ ਜ਼ਰੂਰਤਮੰਦ ਦੀ ਬੁਨੀਆਦੀ ਜ਼ਰੂਰਤ (ਰੋਟੀ-ਕੱਪੜਾ ਆਦਿ) ਨੂੰ ਪੂਰਾ ਕਰਨ ਲਈ ਪ੍ਰੇਰਿਆ ਅਤੇ ਇਸ ਕਿਰਤ (ਦਾਨ) ਨੂੰ ਧਰਮ ਨਾਲ ਜੋੜਿਆ।

'ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥

*—ਗੁਰੂ ਨਾਨਕ ਦੇਵ ਜੀ*

ਕਿਸੇ ਮੁਲਕ ਦੀ ਖੁਸ਼ਹਾਲੀ ਲਈ ਅੰਨ ਪਖੋਂ ਆਤਮ ਨਿਰਭਰਤਾ ਲਾਜ਼ਮੀ ਹੈ। ਹਜ਼ਾਰਾਂ ਸਾਲ ਪਹਿਲਾਂ ਹੀ ਅੰਨ ਦੀ ਪ੍ਰਚੂਰਤਾ ਨੂੰ ਆਰਥਕ ਸਵਾਵਲੰਬਨ ਦਾ ਪ੍ਰਤੀਕ ਬਨਾਇਆ ਗਿਆ ਅਤੇ ਅੰਨ ਨੂੰ "ਬ੍ਰਹਮ" ਕਿਹਾ ਗਿਆ।

ਰਿਸ਼ੀ ਉੱਦਾਲਕ ਦਾ ਪੁੱਤਰ ਸ਼ਵੇਤ-ਕੇਤੂ ਸੋਲਾਂ ਵਰ੍ਹਿਆਂ ਦੀ ਬ੍ਰਹਮ ਵਿਦਿਆ ਤੋਂ ਬਾਅਦ ਘਰ ਵਾਪਸ ਆਇਆ, ਤਾਂ ਗੱਲ-ਗੱਲ ਤੇ ਬ੍ਰਹਮ ਵਖਿਆਨ ਕਰਦਾ। ਪਿਤਾ ਉਦਾਲਕ ਨੇ ਪੁੱਤਰ ਨੂੰ ਅਰੋਗ ਕਰਨ ਲਈ ਪੰਦਰਾਂ ਦਿਨਾਂ ਦੇ ਉਪਵਾਸ ਦੀ ਆਗਿਆ ਦਿੱਤੀ। ਅੱਠ ਦਿਨ੍ਹਾਂ ਦੀ ਭੁੱਖ ਨਾਲ ਬੇਹਾਲ ਸ਼ਵੇਤ ਕੇਤੂ ਕੋਲ ਰਿਸ਼ੀ ਉਦਾਲਕ ਗਏ ਅਤੇ ਪੁੱਛਿਆ ਪੁੱਤਰ! ਬ੍ਰਹਮ ਕੀ ਹੈ ? ਭੁੱਖ ਨਾਲ ਮੰਦ ਪੈ ਚੁਕੀ ਆਵਾਜ਼ ਵਿਚ ਸ਼ਵੇਤਕੇਤੂ ਨੇ ਕਿਹਾ, "ਅਨੰ ਬ੍ਰਹਮੰ"। ਅੰਨ ਬ੍ਰਹਮ ਹੈ।

ਕਰੋੜਾਂ ਦੇਵੀ ਦੇਵਤਿਆਂ ਦੀ ਅਵਧਾਰਨਾ ਵਾਲੇ ਇਸ ਮੁਲਕ ਨੂੰ ਗੁਰੂ ਨਾਨਕ ਨੇ ਪੰਜ ਹੀ ਦੇਵਤੇ ਦੱਸੇ ਜਿਸ ਵਿਚੋਂ ਅੰਨ ਨੂੰ ਪਹਿਲਾ ਸਥਾਨ ਦਿੱਤਾ।

ਅੰਨੁ ਦੇਵਤਾ, ਪਾਣੀ ਦੇਵਤਾ ਬੈਸੰਤਰ, ਦੇਵਤਾ ਲੂਣੁ ॥
ਪੰਜਵਾ ਪਾਇਆ ਘਿਰਤੁ ॥ ਤਾ ਹੋਆ ਪਾਕੁ ਪਵਿਤੁ ॥

*—ਆਸਾ ਦੀ ਵਾਰ*

ਮਨੁੱਖ ਮਾਤਰ ਲਈ ਅੰਨ ਦੀ ਇਸ ਮਹਿਮਾ ਦਾ ਬਖਾਨ ਕਰਦੇ ਹੋਇ ਧੰਨਾ ਭਗਤ ਮੋਖ-ਮੁਕਤੀ ਜਿਹੀਆਂ ਅਲੌਕਿਕ ਸ਼ੈਆਂ ਤੋਂ ਪਹਿਲਾਂ ਮੰਗਦੇ ਹਨ—

ਧਨੀਆ ਛਾਦਨੁ ਨੀਕਾ ॥
ਅਨਾਜੁ ਮਗਉ ਸਤ ਸੀ ਕਾ ॥

ਜਾਂ, "ਭੂਖੇ ਭਗਤਿ ਨ ਕੀਜੈ, ਯਹ ਮਾਲਾ ਅਪਨੀ ਲੀਜੈ ॥

ਗਰੀਬੀ, ਮਨੁੱਖੀ ਸਮਾਜ ਦੀ ਮੂਲਭੂਤ ਸਮਸਿਆ ਹੈ; ਜਿਸ ਨੂੰ ਸਮਾ ਰਹਿੰਦਿਆਂ ਨਿਯੰਤਰਿਤ ਨਾ ਕੀਤਾ ਗਿਆ ਤਾਂ ਇਹ ਚੋਰੀ, ਲੁੱਟ-ਪਾਟ, ਹੱਤਿਆ ਅਤੇ ਭ੍ਰਿਸ਼ਟਾਚਾਰ ਜਿਹੇ ਅਸਾਧਯ ਰੋਗਾਂ ਨੂੰ ਜਨਮ ਦੇ ਦਿੰਦੀ ਹੈ। ਇਨ੍ਹਾਂ ਰੋਗਾਂ ਦੇ ਕਿਟਾਨੂ ਅਸਮਾਜਕ ਤੱਤ ਕਹਾਉਂਦੇ ਹਨ— ਜੋ ਰਾਜਨੀਤੀ, ਦਫਤਰ, ਘਰ ਬਾਹਰ ਗਲੀ-ਮੁਹੱਲੇ ਹਰ ਥਾਂ ਤੇ ਪ੍ਰਵੇਸ਼ ਕਰ ਕੇ ਵਾਤਾਵਰਨ ਵਿਚ ਸੰਕ੍ਰਮਨ ਫੈਲਾਉਂਦੇ ਹਨ। ਕਈ ਵਾਰ ਤਾਂ ਐਸੇ ਹੀ ਅਸਮਾਜਕ ਤੱਤ ਆਪਸ ਵਿਚ ਮਿਲ ਕੇ ਅੰਤਰ ਦੇਸ਼ੀ ਨੈਟ ਵਰਕ ਬਣਾ ਲੈਂਦੇ ਹਨ। ਦੰਗੇ ਫਸਾਦ ਬੰਬ ਬਲਾਸਟ ਆਂਤਕਵਾਦ ਜਿਹੀਆਂ ਗੈਰ ਮਨੁੱਖੀ ਵਾਰਦਾਤਾਂ ਇਨ੍ਹਾਂ ਦੇ ਲੱਛਣ ਹੁੰਦੇ ਹਨ। ਕਈ ਵਾਰ ਤਾਂ, ਐਸੇ ਅਸਮਾਜਕ ਤੱਤਾਂ ਤੇ ਮੁਲਕ ਦੀਆਂ ਸਰਕਾਰਾਂ ਵੀ ਕਾਬੂ ਨਹੀਂ ਪਾ ਸਕਦੀਆਂ।

ਗਰੀਬੀ ਅਤੇ ਭੁੱਖ ਦੀ ਇਸੇ ਭਿਆਨਕਤਾ ਤੋਂ ਸੁਚੇਤ ਕਰਦਿਆਂ ਸੁਆਮੀ ਵਿਵੇਕਾਨੰਦ ਨੇ ਕਿਹਾ ਸੀ, " ਮੰਦਰਾਂ-ਮੱਠਾਂ ਵਿਚ ਬੇਸ਼ ਕੀਮਤੀ ਸੋਨੇ-ਚਾਂਦੀ ਅਤੇ ਜਵਾਹਰਾਤ ਲੱਦਨ ਤੋਂ ਚੰਗਾ ਹੈ, "ਭੁੱਖਿਆਂ ਨੂੰ ਰਜਾਓ, ਭਗਵਾਨ ਦੇ ਤੁਰਦੇ ਫਿਰਦੇ ਮੰਦਰਾਂ ਨੂੰ ਸਜਾਉ"॥

ਪੰਦਰਵੀਂ ਸਦੀ ਵਿਚ ਉਤਕਲ ਨਰੇਸ਼ (ਉੜੀਸਾ) ਨੇ ਕੋਨਾਰਕ ਦਾ ਆਲੀਸ਼ਾਨ ਮੰਦਰ ਬਣਵਾਇਆ। ਮਨੋਵਿਕਾਰ ਤੋਂ ਗ੍ਰਸਤ ਰਾਜਾ ਵਿਕ੍ਰਮ ਦੇਵ ਬਰਮਨ ਆਪਣੇ ਇਸ਼ਟ ਸੂਰਜ ਭਗਵਾਨ ਦਾ ਇਕ ਐਸਾ ਮੰਦਰ ਚਾਹੁੰਦਾ ਸੀ ਜੋ ਕੀਮਤ ਅਤੇ ਕਲਾ ਦੇ ਪੱਖੋਂ ਵੀ ਅਦੁਤੀ ਹੋਵੇ। ਦੂਰੋਂ-ਦੂਰੋਂ ਕਾਰੀਗਰ, ਕਲਾਕਾਰ, ਸ਼ਿਲਪਕਾਰ ਸੱਦੇ ਗਏ। ਹਜ਼ਾਰਾਂ ਕਾਰੀਗਰ ਰਾਤ ਦਿਨ ਲੱਗੇ ਰਹੇ ਅਤੇ ਦਸ ਸਾਲਾਂ ਬਾਅਦ ਜਦੋਂ 'ਕੋਨਾਰਕ ਮੰਦਰ" ਤਿਆਰ ਹੋਇਆ ਤਾ ਵਾਕਈ ਇਸ ਦੀ ਭਵਯਤਾ

ਅਤੇ ਕਲਾਤਮਕਤਾ "ਭੂਤੋ ਨਾ ਭਵਿਸ਼ਯਤੀ" (ਨਾ ਪਿਛੇ ਹੋਈ ਨਾ ਅਗੇ ਹੋ ਸਕਦੀ ਹੈ) ਸੀ। ਕਿਤੇ ਕੋਈ ਹੋਰ ਰਾਜਾ ਮੈਨੂੰ ਨੀਵਿਆਂ ਵਖੋਣ ਲਈ ਏਹੀ ਕਾਰੀਗਰਾਂ ਤੋਂ, ਕੋਨਾਰਕ ਤੋਂ ਵੀ ਵੱਡਾ ਮੰਦਰ ਨਾ ਨਿਰਮਤ ਕਰ ਲਵੇ ? ਇਸ ਆਸ਼ੰਕਾ ਤੋਂ ਗ੍ਰਸਤ ਰਾਜਾ ਬਹ੍ਮ ਦੇਵ ਨੇ ਸ਼ਿਲਪਕਾਰਾਂ, ਕਲਾਕਾਰਾਂ ਦੇ ਹੱਥ ਵੱਡਾ ਦਿੱਤੇ। ਦਸ ਸਾਲ ਤੋਂ ਲਗਾਤਾਰ ਮੰਦਰ ਵਿਚ ਲਗ ਰਹੇ ਹੀਰੇ ਜਵਾਹਰਾਤਾਂ ਤੇ ਖਰਚਿਆਂ ਨੇ ਖਜ਼ਾਨਾ ਖਾਲੀ ਕਰ ਦਿੱਤਾ। ਮੁੜ ਉਸ ਖਜ਼ਾਨੇ ਨੂੰ ਭਰਨ ਲਈ ਭਾਰੇ ਟੈਕਸ ਜਨਤਾ ਤੇ ਲੱਦੇ ਗਏ। ਪਿਛਲੇ ਦੋ ਸਾਲਾਂ ਤੋਂ ਪੈ ਰਹੇ ਸੋਕੇ ਨੇ ਖੇਤਾਂ ਦੇ ਸੀਨਿਆਂ ਵਿਚ ਦਰਾੜਾਂ ਪਾ ਦਿੱਤੀਆਂ। ਸਭ ਪਾਸੇ ਹਾਹਾਕਾਰ ਮਚਿਆ ਹੋਇਆ ਸੀ। ਇਸ ਵੇਲੇ ਰਾਜਾ ਆਪ ਕਿਸੇ ਅਗਿਆਤ ਰੋਗਾਂ ਦਾ ਸ਼ਿਕਾਰ ਹੋ ਗਿਆ। ਰਾਜੇ ਦੀ ਭੁੱਖ ਅਤੇ ਨੀਂਦ ਉੱਡ ਗਈ। ਦੂਰੋਂ-ਦੂਰੋਂ ਨਾਮੀ ਗਰਾਮੀ ਵੈਦ ਹਕੀਮ ਆਏ ਅਤੇ ਹਾਰ ਕੇ ਚਲੇ ਗਏ। ਰਾਜੇ ਦੀ ਬੀਮਾਰੀ ਦਾ ਨਿਦਾਨ ਨਾ ਲੱਭਿਆ। ਅਖੀਰ, ਸਿਆਨੇ ਵਜ਼ੀਰ ਨੇ ਜੰਗਲ-ਵਾਸ ਕਰ ਰਹੇ ਗੁਰੂ ਸਤਿਆਨੰਦ ਨੂੰ ਬੇਨਤੀ ਕੀਤੀ। ਕਮਜ਼ੋਰ ਪੈ ਚੁਕੇ ਰਾਜੇ ਨੇ, ਗੁਰੂ ਨੂੰ ਭਰੀਆਂ ਅੱਖਾਂ ਨਾਲ ਕਿਹਾ, "ਮੈਂ ਬੜੀ ਮੇਹਨਤ ਅਤੇ ਰੀਝ ਨਾਲ, ਏਨਾ ਵੱਡਾ ਮੰਦਰ ਬਣਾਇਆ, ਫਿਰ ਵੀ ਮੈਨੂੰ ਇਹ ਸਜ਼ਾ ? ਗੁਰੂ ਹੱਸ ਪਏ। "ਤੂ ਨੇ ਪੱਥਰੋਂ ਕਾ ਏਕ ਭਵਨ ਮਾਤਰ ਬਨਵਾਨੇ ਕੇ ਲੀਏ ਪ੍ਰਭੂ ਕੇ ਹਜ਼ਾਰੋਂ ਜੀਵਤ ਮਾਨਸ-ਮੰਦਿਰ ਤੋੜ ਦੀਏ। ਤੂ ਭਗਵਾਨ ਕੋ ਮੰਦਿਰ ਸੇ ਬਾਂਧਨੇ ਕਾ ਪ੍ਰਯਾਸ ਕਰਤਾ ਰਹਾ ਔਰ-ਤੇਰੀ ਬੇਗਾਰ ਸੇ ਤ੍ਰਸਤ ਭੂਖੇ ਲੋਗੋਂ ਕੀ ਫੌਜ ਬਢਤੀ ਰਹੀ। ਤੇਰੇ ਦੁਆਰਾ ਕਟਵਾਏ ਗਏ ਹਜਾਰੋਂ ਹਾਥ ਬਦਦੁਆ ਬਨ ਕਰ ਉਠ ਖੜੇ ਹੁਏ। ਯਹੀ ਤੇਰੇ ਜੀਵਨ ਕਾ ਅਭਿਸ਼ਾਪ ਹੈ।"

"ਅਬ ਮੈਂ ਕਿਆ ਕਰੂੰ ਗੁਰੂ ਦੇਵ ? ਰਾਜੇ ਨੇ ਆਤਰ ਆਵਾਜ਼ ਵਿਚ ਪੁੱਛਿਆ। ਐ ਰਾਜਾ ਬਿਕ੍ਰਮਦੇਵ! ਜਬ ਤਕ ਤੇਰੇ ਤਾਜ ਕੇ ਤਲੇ ਮੁਹਤਾਜ ਕੀ ਤਾਦਾਦ ਤਰੱਕੀ ਪਰ ਰਹੇਗੀ, ਤੇਰੀ ਭੂੱਖ-ਨੀਂਦ, ਤੁਝ ਸੇ ਦੂਰ ਰਹੇਗੀ। ਤੇਰੀ ਭੂਖ ਯੇ ਭੂਖੇ ਖਾ ਗਏ। ਤੇਰੀ ਨੀਂਦ, ਤੇਰਾ ਸੁਖਚੈਨ, ਨਿਰਾਸ਼ ਬੇਸਹਾਰੋਂ ਨੇ ਹਰਿ ਲੀਆ। ਖੋਲ ਦੇ ਖਜ਼ਾਨੇ ਕੋ। ਗਰੀਬੋਂ ਕੇ ਝੋਂਪੜੋਂ ਕੋ ਅੰਨ-ਵਸਤ੍ਰ ਸੇ ਭਰ ਦੇ, ਤੇਰੀ ਭੂੱਖ-ਨੀਂਦ ਵਾਪਸ ਆ ਜਾਏਗੀ।" ਕਹਿੰਦੇ ਹਨ ਰਾਜਾ ਬਿਕ੍ਰਮਦੇਵ ਬਰਮਨ ਨੇ ਇਸੇ ਤਰ੍ਹਾਂ ਹੀ ਕੀਤਾ ਓਹ ਸੁਖੀ ਹੋ ਗਿਆ।

ਕਈ ਸਮਾਜ ਸੇਵੀ ਸੰਸਥਾਵਾਂ ਸਮਾਜਕ ਅਸੰਤੁਲਨ ਦੀ ਤਸਵੀਰ ਪੇਸ਼ ਕਰ ਕੇ ਇਸ ਸਮਸਿਆ ਦਾ ਨਿਦਾਨ ਢੂੰਢਨ ਦਾ ਉਪਰਾਲਾ ਕਰਦੀਆਂ ਰਹਿੰਦੀਆਂ ਹਨ। ਨਵੰਬਰ ੨੦੦੬ ਨੂੰ ਮੁਬਈ ਵਿਖੇ, "ਵਰਲਡ ਸੋਸ਼ਲ ਫੋਰਮ" ਵੱਲੋਂ "ਫਰੀਡਮ ਫਰਾਮ ਕ੍ਰੋਨਿਕ ਹੰਗਰ ਐਂਡ ਰਾਈਟ ਟੂ ਫੂਡ" (ਭੁੱਖ ਤੋਂ ਛੁਟਕਾਰਾ ਅਤੇ ਰੋਟੀ ਦਾ ਅਧਿਕਾਰ) ਵਿਸ਼ੇ ਤੇ ਸੈਮੀਨਾਰ ਹੋਇਆ। ਸੰਸਾਰ ਦੇ ਵੱਡੇ-ਵੱਡੇ ਸਮਾਜ ਸ਼ਾਸਤ੍ਰੀਆਂ, ਬੁੱਧੀਜੀਵੀਆਂ ਦੇ ਸਾਮ੍ਹਣੇ ਮੱਧ ਪ੍ਰਦੇਸ਼ ਦੇ ਹਰੀਆ ਨੇ ਕਿਹਾ, "ਤੁਸੀਂ ਵੱਡੇ ਲੋਕ ਆਪਣੇ ਬੱਚਿਆਂ ਦੇ ਭਵਿੱਖ ਵਿਚ ਸੁਪਨੇ ਸਜਾਉਂਦੇ ਹੋ, ਬੱਚਿਆਂ ਨੂੰ ਕਾਮਯਾਬੀ ਦੇ ਸੂਤ੍ਰ ਸਿਖਾਉਂਦੇ ਹੋ। ਅਸੀਂ ਵੀ ਆਪਣੇ ਬੱਚਿਆਂ ਨੂੰ ਕਾਮਯਾਬੀ ਦੇ ਸੂਤ੍ਰ ਸਿਖਾਉਂਦੇ ਹਾਂ, "ਭੁੱਖ, ਤੁਹਾਡੀ ਸਭ ਤੋਂ ਵੱਡੀ ਦੁਸ਼ਮਨ ਹੈ। ਦਰਖਤਾਂ ਦੀਆਂ ਜੜਾਂ, ਪੱਤੇ, ਸੱਪ, ਚੂਹੇ-ਡੱਡੂ ਕੁਝ ਵੀ ਖਾ ਲਈਂ ਪਰ ਭੁੱਖ ਤੋਂ ਨਾ ਹਾਰੀਂ।" ਸਦੀਆਂ ਤੋਂ ਭੁੱਖ ਨਾਲ ਚਲ ਰਹੀ ਗਰੀਬ ਦੀ ਜੰਗ ਅੱਜ ਵੀ ਜਾਰੀ ਹੈ।

ਉੜੀਸਾ ਤੋਂ ਆਈ ਤੇਤਰੀ ਨੇ ਹੰਝੂ ਭਰੇ ਨੇਤਰਾਂ ਨਾਲ ਪੁੱਛਿਆ, "ਤੁਹਾਡਾ ਸਭਿਆ ਸਮਾਜ, ਚੰਦਰਮਾ ਤੇ ਪੈਰ ਰੱਖ ਚੁਕਿਆ ਹੈ, ਮੰਗਲ ਤੇ ਪੁੱਜਣ ਦੀ ਯੋਜਨਾ ਬਣਾ ਰਿਹੈ। ਸਾਨੂੰ ਦਸੋ, ਅਸੀਂ ਕਿੱਥੇ ਚਲੇ ਜਾਈਏ, ਜਿ ਪੇਟ ਭਰ ਭਾਤ ਮਿਲ ਸਕੇ।

ਬੜੇ ਦੁੱਖ ਅਤੇ ਆਤਮ ਗਲਾਨੀ ਦੀ ਗੱਲ ਹੈ, ਆਜ਼ਾਦੀ ਦੇ ੫੯ ਸਾਲ ਬਾਦ ਵੀ ਸਾਡੇ ਦੇਸ਼ ਦੇ ੧੫ ਕਰੋੜ ਲੋਕ ਰੋਟੀ ਦੇ ਮੁਹਤਾਜ ਨੇ। ਬੰਗਾਲ ਦੇ ਮਿਦਨਾਪੁਰ ਜ਼ਿਲੇ ਦੇ ਕਈ ਕਬੀਲੇ, ਲਾਲ ਕੀੜੀਆਂ ਅਤੇ ਉਨ੍ਹਾਂ ਦੇ ਅੰਡੇ ਖਾ ਕੇ ਪੇਟ ਭਰਨ ਨੂੰ ਮਜਬੂਰ ਹਨ। ਝਾਰਖੰਡ ਦੇ ਬਨਵਾਸੀ ਅਤੇ ਮਸ਼ਹੂਰ ਆਦਿ ਜਨ ਜਾਤੀਆਂ ਅਜ ਵੀ ਸੱਪ, ਚੂਹੇ ਖਾ ਕੇ ਦਿਨ ਕਟ ਰਹੇ ਹਨ। ਸਿਆਲ ਦੀ ਰੁੱਤ ਵਿਚ, ਪੋਹ ਮਾਘ ਦੀ ਕੜਾਕੇ ਦੀ ਠੰਡ ਵਿਚ ਵੀ ਮਰਦ, ਇਕ ਲੰਗੋਟੀ ਅਤੇ ਔਰਤਾਂ ਡੇਢ ਗੱਜ ਦੀ ਕਮਰਨੀ ਨਾਲ ਨੰਗੇਜ ਢੱਕਣ ਦਾ ਉਪਰਾਲਾ ਕਰਦੇ ਹਨ ਅਤੇ ਜੰਗਲ ਦੀ ਅਲਾਣ ਜਾਂ ਬੋਰਸੀ ਦੇ ਆਲੇ ਦੁਆਲੇ ਕਰਵਟਾਂ ਬਦਲਦਿਆਂ ਰਾਤ ਲੰਘਾ ਦਿੰਦੇ ਹਨ। ਛੱਤੀਸਗੜ੍ਹ ਦੀ ਭੀਲ, ਕੋਰਾਤ ਜਾਤੀਆਂ ਅਜ ਵੀ ਪੱਥਰ ਯੁਗ ਵਾਂਗ, ਜੰਗਲੀ ਜਾਨਵਰਾਂ ਦੇ ਸ਼ਿਕਾਰ ਲਈ, ਹੱਥ ਵਿਚ ਭਾਲਾ ਨੁਮਾ ਨੁਕੀਲਾ ਹਥਿਆਰ ਲੈ, ਅਰਧਨਗਨ ਦੌੜਦੇ ਦੇਖੇ ਜਾ ਸਕਦੇ ਹਨ। ਰਾਜਸਥਾਨ ਦੇ ਬਾੜਮੇਰ, ਜੈਸਲਮੇਰ ਦੀਆਂ ਕਈ ਜਨਜਾਤੀਆਂ ਵਿਚ ਇਕ ਮੁੱਠੀ ਅਨਾਜ ਦਾ ਘੋਲ ਛੇ-ਛੇ ਮਨੁੱਖ ਪੀ ਕੇ ਬਸਰ ਕਰਦੇ ਹਨ।

ਕਈ ਧਾਰਮਕ ਅਦਾਰਿਆਂ ਨੇ ਸੰਤ ਜਨਾਂ ਨੇ, ਇਸ ਆਰਥਕ ਅਸੰਤੁਲਨ ਨੂੰ, ਨਿਯੰਤਰਤ ਕਰਨ ਲਈ, ਮਨੁੱਖੀ ਸਮਾਜ ਨੂੰ, ਭੁੱਖ ਦੇ ਸ਼ਾਪ ਤੋਂ ਮੁਕਤ ਕਰਨ ਲਈ ਚਿੰਤਨ

ਕੀਤੇ ਅਤੇ ਦਇਆ, ਪ੍ਰੋਪਕਾਰ ਦੇ ਭਾਵ ਨੂੰ ਸ਼੍ਰੋਮਣੀ ਧਰਮ ਦਾ ਦਰਜਾ ਦਿੱਤਾ।

੧੯ਵੀਂ ਸਦੀ ਦੇ ਅੰਤ ਵਿਚ ਪੰਜਾਬ ਵਿਚ ਭਅੰਕਰ ਅਕਾਲ ਪਿਆ। ਭੁੱਖ ਦੇ ਦਾਨਵ ਨੇ ਕਈ ਜਿੰਦਗੀਆਂ ਲੀਲ ਲਈਆਂ। ਉਨ੍ਹਾਂ ਦਿਨਾਂ ਵਿਚ ਵੀ ਸ੍ਰੀ ਭੈਣੀ ਸਾਹਿਬ ਦਾ ਸਦਾਬਰਤ ਲੰਗਰ ਚਲਦਾ ਰਿਹਾ। ਉਸਤਤ ਸੁਣ ਬਾਗੜੀ ਭੁੱਖਿਆਂ ਦੀਆਂ ਡਾਰਾਂ ਸ੍ਰੀ ਭੈਣੀ ਸਾਹਿਬ ਆਉਣ ਲੱਗੀਆਂ। ਮਾਤਾ ਜੀਵਨ ਕੌਰ ਦਿਨ ਰਾਤ ਸੇਵਾ ਵਿਚ ਰੁੱਝੇ ਰਹਿੰਦੇ। ਪੰਜ-ਪੰਜ ਸੌ ਦੀ ਪੰਗਤ ਨੂੰ ਇਕ ਰਸ ਲੰਗਰ ਵਰਤਾਇਆ ਜਾਂਦਾ। ਡੇਰੇ ਦੇ ਪ੍ਰਬੰਧਕਾਂ ਨੇ ਇਕ ਵਾਰ ਮਾਤਾ ਜੀ ਅੱਗੇ ਅਰਜ਼ ਕੀਤੀ, ਕਿ "ਜਿਸ ਤਰ੍ਹਾਂ ਬੇਸ਼ੁਮਾਰ ਲੋਕ ਆ ਰਹੇ ਹਨ, ਲੰਗਰ ਛੱਕ ਰਹੇ ਹਨ ਤੇ ਨਾਲ ਵੀ ਲੈਜਾ ਰਹੇ ਹਨ, ਥੋੜੇ ਸਮੇਂ ਵਿਚ ਹੀ ਭੰਡਾਰ ਮੁੱਕ ਜਾਏਗਾ।" ਤਾਂ ਮਾਤਾ ਜੀ ਨੇ ਪ੍ਰਬਲ ਆਤਮ ਵਿਸ਼ਵਾਸ ਨਾਲ ਕਿਹਾ, "ਜਦੋਂ ਸਭ ਕੁਝ ਮੁੱਕ ਗਿਆ, ਤਾਂ ਅਸੀਂ ਵੀ ਇਨ੍ਹਾਂ ਦੇ ਨਾਲ ਹੀ ਤੁਰ ਪਵਾਂਗੇ।"

ਤੇਰ੍ਹਵੀਂ ਸਦੀ ਤਕ ਬੋਧ ਧਰਮ ਦਾ "ਬੋਧ-ਸੂਤ੍ਰ ਚੀਨੀ ਭਾਸ਼ਾ ਵਿਚ ਹੀ ਉਪਲਬਧ ਸੀ। ਜਪਾਨ ਦੇ ਸੰਤ ਤੇਤਸੁਜੇਨ ਨੇ (ਚੌਦਵੀਂ ਸਦੀ ਵਿਚ) ਬੋਧ ਸੂਤ੍ਰ ਦਾ ਜਪਾਨੀ ਭਾਸ਼ਾ ਵਿਚ ਅਨੁਵਾਦ ਕਰਨ ਦਾ ਸੰਕਲਪ ਲਿਆ। ਜਪਾਨੀ ਧਰਮ ਪ੍ਰੇਮੀਆਂ ਨੇ ਬੜੇ ਉਤਸ਼ਾਹ ਨਾਲ ਹੁੰਗਾਰਾ ਭਰਿਆ। ਕਾਫੀ ਮਾਇਆ ਇਕੱਠੀ ਹੋਈ। ਪਰ ਉਸੇ ਸਮੇਂ ਸੋਜੂ ਨਦੀ ਦੇ ਹੜ ਨੇ ਤਬਾਹੀ ਮਚਾ ਦਿੱਤੀ। ਕਈ ਰੁੜ੍ਹ ਮਰ ਗਏ। ਹਜ਼ਾਰਾਂ ਘਰ ਧਰਤੀ ਵਿਚ ਰੁਲ ਗਏ। ਨਦੀ ਕਿਨਾਰੇ ਦੀ ਦੂਰ-ਦੂਰ ਤਕ ਲਹਿ ਲਹਾਂਦੀ ਫਸਲ ਨਦੀ ਨਾਲ ਆਈ ਮਿੱਟੀ ਰੇਤ ਵਿਚ ਦਬ ਗਈ। ਸਭਿ ਪਾਸੇ ਤਬਾਹੀ ਦਾ ਮੰਜ਼ਰ ਵੇਖ ਕੇ ਸੰਤ ਤੇਤਸੁਜੇਨ ਦਾ ਦਿਲ ਦ੍ਰਵਿਤ ਹੋ ਗਿਆ..........ਘੋਸ਼ਣਾ ਕੀਤੀ, ਜਿੰਨੀ ਮਾਇਆ ਧਰਮ ਗ੍ਰੰਥ ਦੇ ਅਨੁਵਾਦ ਲਈ ਇਕੱਠੀ ਹੋਈ ਹੈ, ਸਾਰੀ ਜ਼ਰੂਰਤ ਮੰਦਾਂ ਵਿਚ ਵਰਤਾ ਦਿਓ।" ਇਸੇ ਤਰ੍ਹਾਂ ਕੀਤਾ ਗਿਆ। ਕੁਝ ਸਮਾਂ ਠਹਿਰ ਕੇ ਫਿਰ ਧਰਮ ਗ੍ਰੰਥ-ਅਨੁਵਾਦ ਲਈ ਧਨ ਇਕੱਤਰ ਕੀਤਾ ਗਿਆ। ਜਪਾਨ ਦੇ ਦੱਖਣੀ ਪ੍ਰਾਂਤ ਵਿਚ ਭਿਆਨਕ ਅਕਾਲ ਪੈ ਗਿਆ। ਤੇਤਸੁਜੇਨ ਨੇ ਅਕਾਲ ਪੀੜ੍ਹਤ ਪ੍ਰਾਂਤ ਦਾ ਦੌਰਾ ਕਰ ਕੇ ਸਾਰੀ ਮਾਇਆ ਲੋੜਵੰਦਾਂ ਵਿਚ ਵੰਡ ਦਿੱਤੀ। ਤੀਜੀ ਵਾਰ ਫਿਰ ਉਪਰਾਲਾ ਹੋਇਆ। ਧੰਨ ਸੰਗ੍ਰਹਿ ਹੋਇਆ ਬੋਧ-ਸੂਤ੍ਰ ਦਾ ਜਪਾਨੀ ਅਨੁਵਾਦ ਹੋਇਆ। ਦੁਨੀਆਂ ਦੇ ਧਰਮ ਪ੍ਰੇਮੀਆਂ, ਸਿਆਣਿਆਂ ਕਿਹਾ ਬੋਧ ਸੂਤ੍ਰ ਦੇ ਅਸਲ ਵਿਚ, ਤਿੰਨ ਸੰਸਕ੍ਰਣ ਛਪੇ: ਇਕ ਦਿਖਾਈ ਦੇ ਰਿਹੈ, ਦੋ ਅਦ੍ਰਿਸ਼ ਹਨ, ਪਰ ਸਰਵ ਸੁੰਦਰ ਹਨ।

"ਸਰਮਨ ਆਨ ਦ ਮਾਊਂਟ" ਵਿਚ ਜੀਸਸ ਦਾ ਇਕ ਪ੍ਰਸੰਗ ਹੈ। ਭੇਡਾਂ ਚਾਰਨ ਵਾਲੇ ਇਕ ਭੋਲੇ-ਗਰੀਬ ਬੱਚੇ ਨੂੰ ਗਲ ਲਾ ਕੇ ਜੀਸਸ ਕਹਿੰਦੇ ਹਨ, "ਦੀਨ-ਹੀਨ ਇਨ੍ਹਾਂ ਇਨਸਾਨਾਂ ਨੂੰ ਪਿਆਰ ਕਰੋ, ਪ੍ਰਮੇਸਰ ਤੁਹਾਨੂੰ ਪਿਆਰ ਕਰੇਗਾ।" ਇਸੇ ਪ੍ਰਸੰਗ ਨੂੰ ਸੂਤ੍ਰ ਬਣਾ ਕੇ ਈਸਾਈ ਮਿਸ਼ਨ ਵਾਲਿਆਂ, ਦੂਰ ਦਰਾਜ਼ ਦੇ ਪਿੰਡਾਂ, ਜੰਗਲਾਂ, ਰੇਗਿਸਤਾਨਾਂ ਵਿਚ ਰਹਿ ਰਹੇ ਬਨਵਾਸੀ, ਆਦੀਵਾਸੀ, ਜਨ ਜਾਤੀ ਅਤੇ ਪਿਛੜੇ ਵਰਗ ਨੂੰ ਪ੍ਰਚਾਰ ਦਾ ਖੇਤਰ ਬਣਾਇਆ। ਗਰੀਬਾਂ, ਅਤੇ ਅਸਿਖਿਅਤ ਲੋਕਾਂ ਦੇ ਵਿਚ ਦੁਖ-ਸੁਖ ਸਾਂਝੇ ਕਰਦੇ, ਮੁਫਤ ਰਾਸ਼ਨ, ਸਿਖਿਆ ਅਤੇ ਚਿਕਿਤਸਾ ਨੂੰ ਵੰਡ ਕੇ ਅੱਧੀ ਦੁਨੀਆਂ ਵਸ ਕਰ ਲਈ। ਸੰਤ ਜ਼ੇਵੀਅਰ ੧੯ਵੀਂ ਸਦੀ ਦੇ ਪਵੇਂ ਦਹਾਕੇ ਵਿਚ ਗੋਆ ਪੁੱਜੇ। ਸਮੁੰਦਰੀ ਬੰਦਰਗਾਹ ਤੋਂ ਲੈ ਕੇ ਗੋਆ ਦੇ ਰਾਜ ਮਹਿਲ ਤਕ ਕੀਮਤੀ ਗਲੀਚਾ ਵਛਾਇਆ ਗਿਆ ਸੀ। ਸੰਤ ਜ਼ੇਵੀਅਰ ਨੇ ਕੀਮਤੀ ਪ੍ਰਬੰਧ ਨੂੰ ਵੇਖ, ਉਪੇਖਿਆ ਭਾਵ ਨਾਲ ਕਿਹਾ, "ਮੈਨੂੰ ਗਰੀਬਾਂ, ਦੁਖਿਆਰਿਆਂ ਦੀ ਕਿਸੇ ਬਸਤੀ ਵਿਚ ਲੈ ਚਲੋ.... ਮੇਰਾ ਮਿਸ਼ਨ ਜ਼ਰੂਰਤ ਮੰਦਾਂ ਵਿਚ ਪਿਆਰ ਵੰਡਣਾ ਹੈ।"

ਕਿਸੇ ਸਮਾਜਕ ਸੰਸਥਾ ਜਾਂ ਧਾਰਮਕ ਅਦਾਰਿਆਂ ਦਾ ਮੁੱਖ ਮੰਤਵ ਪਹਿਲਾਂ ਮਨੁੱਖ ਮਾਤਰ ਨੂੰ ਅਤੇ ਫੇਰ ਪ੍ਰਾਣੀ ਮਾਤਰ ਨੂੰ ਸੁਖੀ ਅਤੇ ਸੁਰੱਖਿਅਤ ਕਰਨਾ ਇਹੀ ਭਾਵ ਪੰਥਾਂ ਦੀ ਪਛਾਣ ਹੈ..... ਧਰਮਾਂ ਦਾ ਪ੍ਰਾਣ ਹੈ....।

*ਆਰ-੫੪ ਸੈਕਟਰ ੭੪*
*ਇੰਡਸਟਰੀਅਲ ਏਰੀਆ ਮੋਹਾਲੀ*

## ਧਰਮ

ਧਰਮ ਤੋਂ ਵੰਚਿਤ ਹੋ ਕੇ ਜੀਣਾ, ਸੌ ਸਾਲਾਂ ਤਕ ਹੈ ਬੇਫਲ,
ਧਰ ਨੂੰ ਜਾਣ ਕੇ ਇਕ ਦਿਨ ਜੀਣਾ, ਹੈ ਦਿੱਵ ਕੰਮ ਅੱਟਲ,
ਕੇਵਲ ਧਰਮ ਹੀ ਕਰ ਸਕਦਾ ਹੈ ਜੀਵਨ ਦਾ ਕਲਿਆਣਾ,
ਧਰਮ ਦੇ ਬਾਝੋਂ ਜੀਵਨ ਜਾਂਦੇ ਵਿਸ਼ਿਆਂ ਅੰਦਰ ਗਲ।

*—ਮਹਾਤਮਾ ਬੁੱਧ*

ਧਰਮ ਅਜਿਹੀ ਵਸਤੂ ਨਹੀਂ ਹੈ ਕਿ ਦਵਾਈ ਦੀ ਗੋਲੀ ਵਾਂਗ ਨਿਗਲ ਲਈ ਜਾਵੇ। ਇਸ ਲਈ ਲਗਾਤਾਰ ਅਤੇ ਬਹੁਤ ਅਭਿਆਸ ਦੀ ਲੋੜ ਹੈ। ਹੌਲੀ-ਹੌਲੀ ਅਤੇ ਲਗਾਤਾਰ ਅਭਿਆਸ ਨਾਲ ਮਨ ਕਾਬੂ ਵਿਚ ਲਿਆਂਦਾ ਜਾ ਸਕਦਾ ਹੈ।

# ਕੀਰਤਨ—ਕੂਕੇ—ਕੁਰਬਾਨੀਆਂ

*—ਕਰਤਾਰ ਸਿੰਘ ਨੀਲਧਾਰੀ*

ਕਬੀਰ ਕੋਸੋ ਕੋਸੋ ਕੂਕੀਐ ਨ ਸੋਈਐ ਅਸਾਰ ॥
ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥

੧੩੭੬

ਨਾਮਧਾਰੀ ਪੰਥ ਨੂੰ ਅੰਗ੍ਰੇਜ਼ੀ ਰਾਜ ਦੇ ਦਸਤਾਵੇਜ਼ਾਂ ਵਿਚ ਕੂਕਾ ਪੰਥ ਕਿਹਾ ਗਿਆ ਹੈ ਅਤੇ ਇਸ ਪੰਥ ਵੱਲੋਂ ਚਲਾਈ ਆਜ਼ਾਦੀ ਲਹਿਰ ਨੂੰ 'ਕੂਕਾ ਲਹਿਹ' ਨਾਮ ਦਿੱਤਾ ਗਿਆ। ਨਾਮਧਾਰੀ ਪੰਥ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਨੂੰ ਢੋਲਕੀਆਂ-ਛੈਣਿਆਂ ਦੀ ਗੁੰਜਾਰ ਵਿਚ 'ਵਾਰੰ' ਦਾ ਰੂਪ ਦੇ ਦਿੱਤਾ। ਪ੍ਰਚਲਿਤ ਆਰਤੀ ਨੂੰ ਭਗਤ ਧੰਨਾ ਜੀ ਨੇ -ਗੋਪਾਲ ਤੇਰਾ ਆਰਤਾ- ਦਾ ਸੰਤ ਗਾਇਨ ਬਣਾ ਦਿੱਤਾ ਹੈ। ਇਸੇ ਤਰ੍ਹਾਂ ਸੰਤ ਖਾਲਸੇ ਨੂੰ 'ਵਾਰੇ' ਨਾਲ ਪਰਿਚਿਤ ਕਰਾਇਆ ਗਿਆ। ਜਦੋਂ ਕਿਸੇ ਪਿੰਡ ਵਿਚ ਇਸ ਨਵੇਂ ਪੰਥ ਦੇ ਪੈਰ ਪੈਂਦੇ ਤਾਂ ਅੰਮ੍ਰਿਤ ਵੇਲੇ ਢਾਈ-ਤਿੰਨ ਵਜੇ ਖੂਹਾਂ ਉਤੇ ਨਾਮਧਾਰੀਆਂ ਦੇ ਗੜਵਿਆਂ ਦੇ ਤਾਲ ਨਾਲ ਇਸ਼ਨਾਨ ਦੀ ਨਿਰਮਲਤਾ ਵਿਚ ਗੁਰਬਾਣੀ ਦੀਆਂ ਮੱਧਮ ਸੁਰਾਂ ਦੀ ਗੁੰਜਾਰ ਸੁਣੇਹਾ ਦਿੰਦੀ ਕਿ ਧਰਤੀ ਤੇ ਬੈਕੁੰਠ ਉੱਤਰ ਰਿਹਾ ਹੈ।

ਸੁੱਚ, ਸ਼ੁੱਧਤਾ ਤੇ ਸਫਾਈ ਸੰਤ ਖਾਲਸੇ ਦੀ ਜੀਵਨ ਕਲਾ ਦਾ ਪਹਿਲਾ ਸਿਧਾਂਤ ਮਿਥਿਆ ਗਿਆ। ਮਨ ਨੂੰ ਸੁਰਤਾਲ ਵਿਚ ਕਰਨ ਦੇ ਅਭਿਆਸ ਤੋਂ ਪਹਿਲਾਂ ਤਨ ਦੀ ਸ਼ੁਧਤਾ ਦਾ ਪਾਠ ਸਿਖਾਇਆ ਜਾਂਦਾ ਸੀ। ਨਾਮਧਾਰੀ ਰਾਤ ਹਨ੍ਹੇਰੇ ਜੰਗਲ ਮੈਦਾਨੇ ਜਾਣ ਲੱਗਿਆਂ ਹੱਥ ਵਿਚ ਸੇਲਾ ਰਖਦੇ ਸਨ। ਆਸਾ ਜਾਂ ਛੰਡਾ ਸਾਧਾਂ ਦੇ ਜੀਵਨ ਦਾ ਅੰਗ ਤੁਰਿਆ ਆ ਰਿਹਾ ਹੈ। ਇਸ ਦੇ ਹੇਠਾਂ ਲੋਹੇ ਦਾ ਫਾਲ ਲਗਾ ਕੇ ਇਸ ਦੀ ਧਰਤੀ ਤੇ ਪਕੜ ਪੱਕੀ ਰਹਿੰਦੀ ਹੈ। ਜੰਗਲ ਮੈਦਾਨੇ ਬੈਠਣ ਤੋਂ ਪਹਿਲਾਂ ਸੇਲੇ ਨਾਲ ਟੋਆ ਪੁੱਟ ਕੇ ਮੱਲ ਤਿਆਗ ਕਰ ਕੇ ਉਤੇ ਮਿੱਟੀ ਪਾ ਦੇਣ ਦੀ ਜੁਗਤਿ ਸਮਝਾਈ ਗਈ ਸੀ। ਇਸ ਤਰ੍ਹਾਂ ਧਰਤੀ ਤੇ ਮਲੀਨਤਾ ਨਹੀਂ ਫੈਲਦੀ ਤੇ ਕਿਸੇ ਨੂੰ ਘਿਰਨਾ ਵੀ ਨਾ ਆਉਂਦੀ ਅਤੇ ਨਾ ਹੀ ਹਵਾ ਵਿਚ ਦੁਰਗੰਧ ਫੈਲਦੀ ਹੈ। ਧਰਤੀ ਵਿਚ ਦੱਬਿਆ ਮਲ ਕੁਦਰਤੀ ਖਾਦ ਬਣ ਜਾਂਦਾ ਹੈ। ਇਸੇ ਤਰ੍ਹਾਂ ਮੂਤਰ ਤਿਆਗ ਕਰਕੇ ਮੂਤਰ ਅੰਗ ਨੂੰ ਧੋਣ ਲਈ ਜਲ ਨਾਲ ਲਿਜਾਇਆ ਜਾਂਦਾ ਹੈ ਕਿਉਂਕਿ, ਮੂਤ ਪਲੀਤੀ ਕਪੜੁ ਹੋਇ-ਜਪੁ ਸਾਹਿਬ ਵਿਚ ਰੋਜ਼ ਪੜ੍ਹਦੇ ਹਾਂ। ਨਾਮਧਾਰੀ ਜੰਗਲ ਮੈਦਾਨੇ ਜਾ ਕੇ ਹਮੇਸ਼ਾ ਸਨਕੇਸ਼ੀ ਸ਼ਨਾਨ ਕਰਦੇ ਹਨ ਤੇ ਫੇਰ ਧੁਲੇ ਕਪੜੇ ਹੀ ਪਹਿਨਦੇ ਹਨ। ਇਸ ਤਰ੍ਹਾ ਆਸਾ ਦੀ ਵਾਰ ਵਿਚ ਹਾਜ਼ਰੀ ਭਰ ਕੇ ਇਸ ਗੁਰਬਾਣੀ ਨੂੰ ਵੀ ਸਵੈ ਸਿੱਧ ਕਰਦੇ ਹਨ।

ਬਲਿਹਾਰੀ ਗੁਰ ਆਪਣੇ ਦਿਉ ਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਦੀਏ ਕਰਤ ਨ ਲਾਗੀ ਵਾਰ ॥੧॥

ਰਾਤ ਦੇ ਧੁੰਧਲਕੇ ਵਿਚ ਸਾਫ ਸਫੈਦ ਬਾਣੇ ਵਿਚ ਵਾਰੇ ਵਿਚ ਬੈਠੇ ਨਾਮਧਾਰੀ ਰਸਨਾ ਨਾਲ ਨਾਮ ਜਪਦੇ ਰਹਿੰਦੇ ਹਨ ਤੇ ਮਾਲਾ ਦੇ ਮਨਕੇ ਇਕ ਨਿਸ਼ਚਿਤ ਸੁਰ ਵਿਚ ਮਨ ਮੰਦਿਰ ਵਿਚ ਦੀਵਾ ਜਗਾਣ ਦਾ ਅਭਿਆਸ ਜਾਰੀ ਰਖਦੇ ਹਨ। ਉੱਚੀ ਸੁਰ ਵਿਚ ਹੋ ਰਿਹਾ ਕੀਰਤਨ, ਜਿਸ ਵਿਚ ਢੋਲਕੀ ਛੈਣਿਆਂ ਦੀ ਗੁੰਜਾਰ ਧਰਤੀ ਤੇ ਪ੍ਰਤੱਖ ਅਨਾਹਦ ਨਾਦ ਨੂੰ ਉਤਾਰ ਦਿੰਦੀ ਹੈ, ਉਨ੍ਹਾਂ ਦੇ ਮਨਾਂ ਨੂੰ ਸਥਿਰ ਰੱਖਦਾ ਹੈ। ਇਸ ਤਰ੍ਹਾਂ ਤਨ ਮਨ ਸੰਗੀਤ ਨਾਲ ਨਾਲ ਹਿਲੋਰੇ ਲੈਂਦਾ ਹੈ, ਕਈਆਂ ਦੇ ਸਿਰ ਆਪ ਹੀ ਵਿਸਮਾਦ ਵਿਚ ਕੁਝ ਝੂੰਮਨ ਲਗ ਜਾਂਦੇ ਹਨ। ਜਿਨ੍ਹਾਂ ਦਾ ਨਾਮ ਅਭਿਆਸ ਤਗੜਾ ਹੁੰਦਾ ਹੈ ਤੇ ਮਨ ਸਾਦਗੀ ਤੇ ਨਿਰਮਲਤਾ ਦਾ ਆਦਰਸ਼ ਬਣ ਗਿਆ ਹੁੰਦਾ ਹੈ, ਉਨ੍ਹਾਂ ਦੀ ਸੁਰਤਿ ਤਾਂ ਸਾਜਾਂ ਦੇ ਲਹਿਰੀਏ (ਨਾਦ ਧੁਨੀ) ਨਾਲ ਹੀ ਜਦੋਂ ਤ੍ਰਿਕੁਟੀ ਪਾਰ ਕਰ ਲੈਂਦੀ ਹੈ ਤਾਂ ਫੇਰ ਪਤਾ ਨਹੀਂ ਲਗਦਾ ਕਿ ਸਰੀਰ ਕਿਥੋਂ ਉੱਡ ਕੇ ਕਿੱਥੇ ਕਿੱਥੇ ਜਾ ਡਿਗਦਾ ਹੈ ਇਕ ਮਸਤਾਨਾ

ਸੰਗੀਤ ਦੇ ਸਤ ਸੁਰ ਹਨ ਤਾਂ ਸੁਰਤਿ ਦੇ ਵੀ ਪੰਜ ਸੁਰ ਗਿਣਾਏ ਜਾਂਦੇ ਹਨ। ਪਹਿਲਾ ਕੀੜੀ ਜਾਂ ਸੁਸਰੀ ਵਾਂਗ ਹੌਲੀ, ਦੂਜਾ ਮੇਂਡਕ ਵਾਂਗ ਛੜਪਾ, ਤੀਜਾ ਬੰਦਰ ਵਾਂਗ ਇਕ ਬਿਰਖ ਤੋਂ ਦੂਜੇ ਤੇ ਨਿਡਰ ਛਲਾਂਗਾ, ਚੌਥਾ ਪੰਖੀ ਵਾਂਗ ਉਡਾਰੀ (ਸਾਧਾਂ ਨੂੰ ਇਸੇ ਲਈ ਪੰਖੀ ਅਰਥੀ ਬਿਹੰਗਮ ਸਤਿਕਾਰ ਦਿੰਦੇ ਹਨ) ਤੇ ਪੰਜਵਾਂ ਮਛਲੀ ਵਾਂਗ ਜਦੋਂ ਦਿਲ ਕੀਤਾ ਲਹਿਰਾਂ ਵਿਚ ਤਰਦੇ ਡੂੰਘੇ ਪਾਣੀਆਂ ਵਿਚ ਓਝਲ ਹੋ ਜਾਣਾ।

ਸੂਰ ਸਰੁ ਸੋਸਿਲੈ ਸੋਮਸਰੁ ਪੋਖਿਲੈ
ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥
ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ
ਉਡੈ ਨਹ ਹੰਸੁ ਨਹ ਕੰਧੁ ਛੀਜੈ ॥੧॥

(ਮਾਰੂ ਮ. ਪਹਿਲਾ ਅੰਕ ੯੯੧)

ਇਸ ਤਰ੍ਹਾਂ ਆਸਾ ਦੀ ਵਾਰ ਨੂੰ ਅਨਾਹਦ ਨਾਦ ਦਾ ਵਾਰਾ ਬਣਾ ਕੇ ਜਦੋਂ ਨਾਮਧਾਰੀ ਕੀਰਤਨੀਏ ਪੰਚਮ ਸਪਤਮ ਵਿਚ ਬਾਣੀ ਪੜ੍ਹਦੇ ਤਾਂ ਅੰਮ੍ਰਿਤ ਵੇਲੇ ਦੇ ਸੰਨਾਟੇ ਵਿਚ ਇਹ ਧੁਨੀਆਂ ਦੂਰ ਦੂਰ ਤਕ ਸੁਤਿਆਂ ਨੂੰ ਜਗਾ ਦੇਂਦੀਆਂ। ਮਾਇਆ ਮੋਹ ਦੀ ਨੀਂਦਰ ਵਿਚ ਸੁੱਤੇ ਲੋਕਾਂ ਲਈ ਇਹ ਕੂਕਾਂ ਬੇ-ਅਰਾਮੀ ਦਾ ਸਬਬ ਬਣ ਜਾਂਦੀਆਂ। ਅਜਿਹੇ ਲੋਕਾਂ ਨੇ ਸੰਤ ਖਾਲਸੇ ਨੂੰ ਕੂਕਾਂ ਮਾਰਨ ਵਾਲੇ ਕੂਕੇ ਨਾਮ ਦੇ ਦਿੱਤਾ ਜਿਸ ਨੂੰ ਪੰਥ ਬਾਨੀ ਨੇ ਪਰਮੇਸਰ ਦਾ ਪ੍ਰਸਾਦਿ ਸਮਝ ਕੇ ਖੁਸ਼ੀ ਨਾਲ ਸਵੀਕਾਰ ਕਰ ਲਿਆ। ਰੰਗੂਨ ਬਰਮਾ ਤੋਂ ਲਿਖੇ ਆਪਣੇ ਹੁਕਮਨਾਮਿਆਂ 'ਚ ਆਪ ਲਿਖਦੇ ਹਨ—ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਬੁਲਾਈ ਪ੍ਰਮਾਨ ਕਰਨੀ ਜੀ। ਸਾਰੇ ਖਾਲਸੇ ਜੀ ਕੋ ਸਾਰੇ ਕੂਕਿਆਂ ਦੀ॥ (ਪੁਸਤਕ ਹੁਕਮਨਾਮੇ ਪੰਨਾ ੪੮੪ ਹੁਕਮਨਾਮਾ ਨੰ. ੬੦ ਸ੍ਰੀ ਅਕਾਲ ਤਖਤ ਦੇ ਪੁਜਾਰੀਆਂ ਨਾਮ)

ਕੀਰਤਨ ਦੀ ਜਿੰਨੀ ਉਪਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਹੈ ਉਸ ਦਾ ਪ੍ਰਤੱਖ ਪ੍ਰਗਟਾਵਾ ਦਸ਼ਮੇਸ਼ ਸਤਿਗੁਰੂ ਦੇ ਮਾਤਲੋਕ ਤੋਂ ਅਲੋਪ ਹੋਣ ਬਾਅਦ ਦੁਬਾਰਾ ਹੋ ਗਿਆ ਸੀ। ਪਹਿਲਾਂ ਨਾਲੋਂ ਜ਼ਿਆਦਾ ਜ਼ੋਰ ਨਾਲ ਕਿਉਂਕਿ ਰਾਵੀ ਕੰਢੇ ਕਰਤਾਰਪੁਰ ਵਿਚੋਂ ਉਠੀ ਆਸਾ ਦੀ ਵਾਰ ਦਾ ਸੁਰ ਨਾਦ ਸਤਿਲੁਜ ਕੰਢੇ ਪਿੰਡ ਭੈਣੀ ਰਾਈਆਂ ਵਿਚ ਆਸਾ ਦੀ ਵਾਰ ਦੇ ਵਾਰੇ ਦੀ ਕੂਕ ਤੇ ਅਨਹਦ ਨਾਦ ਬਣ ਗਿਆ ਸੀ।

ਖਾਲਸਾ ਰਾਜ ਤੇ ਅੰਗ੍ਰੇਜ਼ੀ ਰਾਜ ਦੀ ਹਦਬੰਦੀ ਸਤਿਲੁਜ ਨਦੀ ਬਣੀ ਹੋਈ ਸੀ। ਮਹਾਰਾਜ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਰਾਵੀ ਨੇ ਅਨੇਕਾਂ ਨਿਰਪਰਾਧ ਤੇ ਸ਼ਾਤਿਰ ਰਾਜ ਕੁਮਾਰਾਂ ਤੇ ਵਜ਼ੀਰਾਂ ਦੇ ਖੂਨ ਦਾ ਸੁਆਦ ਚਖਿਆ ਸੀ। ਅੰਗ੍ਰੇਜ਼ਾਂ ਨੇ ਮੌਕਾ ਤਾੜ ਕੇ ਸਤਿਲੁਜ ਵਿਚ ਸਿੱਖ ਰਾਜ ਦੇ ਚੜ੍ਹਦੇ ਸੂਰਜ ਦੀ ਸਾਰੀ ਲਾਲੀ ਘੋਲ ਦਿੱਤੀ ਸੀ। ਸਿੱਖ ਕੌਮ ਰਾਜ ਦੇ ਨਸ਼ੇ ਦੀ ਖੁਮਾਰੀ ਉਤਰਨ ਤੋਂ ਬਾਅਦ ਖੁਆਰ ਹੋ ਰਹੀ ਸੀ ਜਦੋਂ ਕੀਰਤਨ ਦੀਆਂ ਗਗਨ ਗੂੰਜਾਂ ਕੂਕਾਂ ਨੇ ਉਸ ਨੂੰ ਜਗਾਇਆ। ਖਾਲਸਾ ਰਾਜ ਦੇ ਪਤਨ ਤੋਂ ਪੀੜਿਤ ਤੇ ਅਧਮੋਏ ਹਿਰਦਿਆਂ ਦੀਆਂ ਰਗਾਂ ਵਿਚ ਇਨ੍ਹਾਂ ਕੂਕਾਂ ਨੇ ਦਸ਼ਮੇਸ਼ ਗੁਰੂ ਦੇ ਸਰਬੰਸ ਦਾਨੀ ਅੰਮ੍ਰਿਤ ਦਾ ਸੰਚਾਰ ਕਰ ਦਿੱਤਾ। ਮੋਏ ਮਨ ਜਾਗ ਪਏ ਕੀਰਤਨ-ਗੁਰਬਾਣੀ-ਨਾਮ ਨੇ ਮਨ ਆਤਮਾ ਨੂੰ ਸੁਤੰਤਰ ਕਰ ਦਿੱਤਾ ਤੇ ਆਤਮ ਸਨਮਾਨ ਦੀਆ ਹਿਲੋਰਾਂ ਵਿਚ ਦੋ ਚਾਰ ਕੂਕੇ ਜਦੋਂ ਇਕੱਠੇ ਹੁੰਦੇ ਗੜਵਿਆਂ ਦੇ ਕੁੰਡੇ ਖੜਕਣੇ ਸ਼ੁਰੂ ਹੋ ਜਾਂਦੇ। ਆਪ ਮੁਹਾਰੇ ਸੁਤੰਤਰਤਾ ਬੋਲ ਉਠਦੀ-

"ਚੁਕ ਲੈ ਫਿਰੰਗੀਆਂ ਡੇਰਾ ਹੁਣ ਖਾਲਸੇ ਨੇ ਰਾਜ ਕਰਨਾ'

ਕੂਕਿਆਂ ਦੇ ਸਰੀਰਕ ਕੰਨਾਂ ਵਿਚ ਤੇ ਸੁਰਤਿ ਵਿਚ ਨਿਰਬਾਨ ਕੀਰਤਨ ਦੀ ਸੁਰ ਲਹਿਰੀਆਂ ਨੇ ਉਨ੍ਹਾਂ ਦੇ ਅੰਦਰੋਂ ਮੌਤ ਦਾ ਭੈਅ ਮੁਕਾ ਦਿੱਤਾ ਸੀ। ਅੰਗ੍ਰੇਜ਼ੀ ਰਾਜ ਨੇ ਸਾਰੇ ਅਹਿਦਨਾਮੇ ਤੋੜ ਕੇ ਅੰਮ੍ਰਿਤਸਰ ਵਿਚ ਬੁਚੜਖਾਨੇ ਖੁੱਲ੍ਹਾ ਕੇ ਮੁਸਲਮਾਨਾਂ ਨੂੰ ਮੁਗਲ ਰਾਜ ਦਾ ਚੇਤਾ ਕਰਾਇਆ। ਇਸ ਤਰ੍ਹਾਂ ਇਕ ਤੀਰ ਨਾਲ ਕਈ ਸ਼ਿਕਾਰ ਕਰ ਲਏ ਗਏ। ਹਿੰਦੂ ਸਿੱਖਾਂ ਨੂੰ ਅਹਿਸਾਸ ਕਰਾਇਆ ਗਿਆ ਕਿ ਸਾਮੀ ਸਭਿਅਤਾ ਦੇ ਈਸਾਈ ਤੇ ਇਸਲਾਮੀਆਂ ਵਿਚ ਕੁਦਰਤੀ ਸਾਂਝ ਹੈ। ਬੁਚੜਖਾਨੇ ਵਿਚੋਂ ਹੱਡੀਆਂ ਤੇ ਮਾਸ ਦੇ ਛਿਛਰੇ ਚੁਕ ਕੇ ਕਾਂ ਤੇ ਇਲ੍ਹਾਂ ਹਰਿਮੰਦਿਰ ਦੇ ਕੰਗੂਰਿਆਂ ਤੇ ਬੈਠ ਕੇ ਖਾਂਦੇ ਤੇ ਸਾਰੀ ਪ੍ਰਕਰਮਾ ਤੇਂ ਸਰੋਵਰ ਵਿਚ ਖਲਾਰਦੇ ਸਨ। ਗੁਲਾਮੀ ਦੀ ਮਾਰ ਵਿਚ ਮੋਈ ਕੌਮ ਵਿਚੋਂ ੧੪-੧੫ ਜੂਨ ਸੰਨ ੧੮੭੧ ਦੀ ਰਾਤ ਕੁਝ ਕੂਕਿਆਂ ਨੇ ਬੁੱਚੜ ਮਾਰੇ ਗਊਆਂ ਆਜ਼ਾਦ ਕਰਕੇ ਬਗਾਵਤ ਦਾ ਬਿਗੁਲ ਵਜਾ ਕੇ ਰੂਹ ਪੋਸ਼ ਹੋ ਗਏ। ਅੰਗ੍ਰੇਜ਼ੀ ਜ਼ੁਲਮ ਨੇ ਕਈ ਬੇਦੋਸ਼ੇ ਨਿਹੰਗਾਂ ਤੇ ਹਿੰਦੂ ਸ਼ਹਿਰੀਆਂ ਨੂੰ ਇਕਬਾਲੀ ਮੁਜਰਿਮ ਬਣਾ ਲਿਆ। ਉਸ ਸਮੇਂ ਪੰਥ ਪਤੀ ਨੇ ਬੋਲਾ ਕੀਤਾ—"ਬੇਜ਼ੁਬਾਨ ਗਊਆਂ ਨੂੰ ਬਚਾ ਕੇ ਬੇਕਸੂਰ ਮਨੁੱਖਾਂ ਨੂੰ ਮਰਵਾਨਾ ਵੱਡਾ ਪਾਪ ਹੈ।" "ਜਿਸ ਬੀਜਿਆ ਹੈ ਉਹੀ ਵੱਢੇ-ਜੋ ਕਰੇ ਸੋਈ ਭਰੇ॥" ਆਪਣੇ ਸਤਿਗੁਰੂ ਦੇ ਹੁਕਮ ਨਾਲ ਕੂਕੇ ਸਬੂਤਾਂ ਸਮੇਤ ਕਚਿਹਰੀ ਚੜ੍ਹੇ ਤੇ ਫਾਂਸੀਆਂ ਦੀ ਸਜ਼ਾ ਲਈ। ਆਖਰੀ ਖੁਆਇਸ਼ ਦੇ ਤੌਰ 'ਤੇ ਉਨ੍ਹਾਂ ਨੇ ਮੰਗ ਕੀਤੀ ਕਿ ਉਨ੍ਹਾਂ ਨੂੰ ਹਰਿਮੰਦਿਰ ਸਰੋਵਰ ਵਿਚ ਸ਼ਨਾਨ ਕਰਨ ਦੀ ਆਗਿਆ ਦਿੱਤੀ ਜਾਵੇ। ਵਾਪਿਸੀ ਤੇ ਕੀਰਤਨ ਕਰਨ ਦੀ ਇਜਾਜ਼ਤ ਦਿੱਤੀ ਜਾਵੇ ਤੇ ਫਾਂਸੀ ਦੇ ਰੱਸੇ ਸਿਲਕ ਦੇ ਵਰਤੇ ਜਾਣ। ਸ਼ਹੀਦੀ ਜਥੇ ਨੇ ਹਰਿਮੰਦਿਰ ਸਰੋਵਰ ਵਿਚ ਸ਼ਨਾਨ ਕੀਤਾ। ਗਲ ਵਿਚ ਢੋਲਕੀ ਪਾਈ ਇਹ ਧਾਰਨਾ ਲਾਈ—

ਤੇਰੀ ਸਰਣਿ ਮੇਰੇ ਦੀਨ ਦਇਆਲਾ,
ਸੁਖ ਸਾਗਰ ਮੇਰੇ ਗੁਰ ਗੋਪਾਲਾ।
ਕਰਿ ਕਿਰਪਾ ਨਾਨਕੁ ਗੁਣ ਗਾਵੈ
ਰਾਖਹੁ ਸਰਮ ਅਸਾੜੀ ਜੀਉ (ਪੰਨਾ-੧੦੪)

ਇਸ ਤਰ੍ਹਾਂ ਸ਼ਬਦ ਪੜ੍ਹਦੇ ਹੋਏ ਚਾਰ ਕੂਕੇ ਪੂਰੇ ਜਾਹੋ ਜਲਾਲ ਵਿਚ ਫਾਂਸੀ ਸਥਲ ਵਲ ਜਾ ਰਹੇ ਸਨ। ਮਗਰ ਲੋਕਾਈ ਦਾ ਹਜੂਮ ਜਾ ਰਿਹਾ ਸੀ। ਕਈ ਹੱਸ ਰਹੇ ਸਨ, ਕਈ ਗ਼ਮਗੀਨ, ਸਨ, ਕਈਆਂ ਦੀਆਂ ਅੱਖਾਂ ਛਲਛਲਾ ਰਹੀਆਂ ਸਨ ਪਰ ਨਾਲ ਸ਼ਬਦ ਵੀ ਪੜ੍ਹ ਰਹੇ ਸਨ। ਇਕ ਮਹੀਨੇ ਬਾਅਦ ਰਾਏਕੋਟ

ਵਿਚ ਦੂਜਾ ਬਿਗੁਲ ਵਜਿਆ ਤੇ ਤੀਜਾ ਮੌੜਿਡੇ ਵਿਚ। ਕੂਕਿਆਂ ਦੀ ਹੋਣੀ ਵਿਚ ਫਾਂਸੀਆਂ ਤੇ ਕਾਲੇਪਾਣੀ ਦੀਆਂ ਸਜ਼ਾਵਾਂ ਨੇ ਉਨ੍ਹਾਂ ਦੇ ਖ਼ੂਨ ਨੂੰ ਜਿਵੇਂ ਉਬਾਲਾ ਦੇ ਦਿੱਤਾ। ਮੌਤ ਦੇ ਡਰ ਤੋਂ ਮੁਕਤ ਮਨਾਂ ਨੇ ਭੈਣੀ ਸਾਹਿਬ ਵਿਚ ੧੨ ਜਨਵਰੀ ੧੮੭੨ ਈ. ਨੂੰ ਜੀਵਨ ਦਾ ਅਖੀਰਲਾ ਮੇਲਾ ਮਨਾਇਆ। ਉਥੋਂ ਸਿਰ ਲੱਥ ਸ਼ਹੀਦਾਂ ਦੀ ਟੋਲੀ ਮਲੇਰਕੋਟਲਾ ਦੇ ਨਿਜ਼ਾਮ ਨੂੰ ਸੋਧਨ ਲਈ ਤੁਰ ਪਈ। ਬੁੱਚੜ ਮਾਰੇ ਗਊਆਂ ਆਜ਼ਾਦ ਕਰਾਈਆਂ ਤੇ ਮਗਰੋਂ ੬੮ ਦੇ ਜਥੇ ਨੇ ਸਵੈ ਸਮਰਪਨ ਕਰਕੇ ਮੌਤ ਦੇ ਸੋਹਿਲੇ ਗਾਉਣੇ ਸ਼ੁਰੂ ਕਰ ਦਿੱਤੇ। ਲੁਧਿਆਨੇ ਦੇ ਡੀ. ਸੀ. ਕਾਵਨ ਨੇ ੧੭ ਜਨਵਰੀ ੧੮੭੨ ਦੀ ਸ਼ਾਮ ਨੂੰ ਜਮਾਲਪੁਰ (ਮਲੇਰਕੋਟਲਾ) ਵਿਚ ੭ ਤੋਪਾਂ ਅੱਗੇ ਵਾਰੀ ਵਾਰੀ ੭ ਜਥੇ ਤੋਪਾਂ ਨਾਲ ਉਡਾ ਦਿੱਤੇ। ਇਕ ਬਾਲਕ ਬਿਸ਼ਨ ਸਿੰਘ ਕੋਲੋਂ ਆਪਣੀ ਦਾੜੀ ਵਿਚ ਅਟਕੀ ਜਾਨ ਛੁਡਾਨ ਲਈ ਕਾਵਨ ਨੇ ਕਤਲ ਕਰਾਇਆ। ਇਤਿਹਾਸ ਗਵਾਹ ਹੈ ਉਸ ਵੇਲੇ ਵੀ ਨੇੜੇ ਦੇ ਪਿੰਡਾਂ ਦੇ ਕੂਕਿਆਂ ਨੇ ਢੋਲਕੀਆਂ ਛੈਣਿਆਂ ਨਾਲ ਕੀਰਤਨ ਹੀ ਕੀਤਾ ਸੀ—

> ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਓ॥
> ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥
> ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
> ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥
>
> (ਮਾਰੂ ਕਬੀਰ-੧੧੦੫)

ਤੋਪਾਂ ਅੱਗੇ ਤੂੰਬਾ ਤੂੰਬਾ ਉਡ ਕੇ ਕੂਕਿਆਂ ਨੇ ਗੁਰਬਾਣੀ ਦੇ ਅਰਥ ਸਿੱਧ ਕਰਕੇ ਸੰਸਾਰ ਨੂੰ ਦਿਖਲਾ ਦਿੱਤਾ ਕਿ ਗੁਰਬਾਣੀ ਦਾ ਉਪਦੇਸ਼ ਕੀ ਹੈ ਤੇ ਸਿੱਖ ਨੇ ਕਿਵੇਂ ਇਸ ਗੁਰਬਾਣੀ ਕੀਰਤਨ ਅਨੁਸਾਰ ਸੱਚਾ-ਸੁੱਚਾ ਸਿੱਖ ਪ੍ਰਮਾਣਿਤ ਹੋਣਾ ਹੈ। ਅੰਬਾਲਾ ਡਵੀਜ਼ਨ ਦੇ ਕਮਿਸ਼ਨਰ ਫੋਰਸੀਥ ਨੇ ਅੱਧੀ ਰਾਤ ਨੂੰ ਕੂਕਾ ਪੰਥ ਦੇ ਬਾਨੀ ਨੂੰ ਲੁਧਿਆਨੇ ਬੁਲਵਾ ਭੇਜਿਆ। ਆਪ ਜਾ ਹਾਜ਼ਿਰ ਹੋਏ। ਉਨ੍ਹਾਂ ਤੋਂ ਬਿਆਨ ਲੈ ਕੇ ਬੰਗਾਲ ਰੈਗੂਲੇਸ਼ਨ ਐਕਟ ੧੮੧੮ ਦੀ ਧਾਰਾ ਤਿੰਨ (ਅਮਨ ਅਮਾਨ ਨੂੰ ਖਤਰਾ) ਲਾ ਕੇ ਸਵੇਰੇ ਚਾਰ ਵਜੇ ਰੇਲ ਗੱਡੀ ਵਿਚ ਬਿਠਾ ਕੇ ਇਲਾਹਾਬਾਦ ਤੋਰ ਦਿੱਤਾ। ਮਗਰੋਂ ਛੇ ਹੋਰ ਕੂਕੇ ਮੁਖੀ ਜਲਾਵਤਨ ਕੀਤੇ ਗਏ ਤੇ ਸਭ ਨੂੰ ਵੱਖ-ਵੱਖ ਥਾਂ ਬਦੇਸ਼ਾਂ ਵਿਚ (ਜੀਵਨ ਸ਼ਾਮ ਗੁਜ਼ਾਰਨ ਲਈ) ਭੇਜ ਦਿੱਤਾ। ਮਲੇਰਕੋਟਲੇ ਆ ਕੇ ਫੋਰਸੀਥ ਨੇ ਬਾਕੀ ਬਚੇ ੧੬ ਕੂਕਿਆਂ ਨੂੰ ਤੋਪਾਂ ਅਗੇ ਉਡਵਾਇਆ ਤੇ ਦੋ ਮਾਈਆਂ ਨੂੰ ਪਟਿਆਲਾ ਦੀ ਜੇਲਾਂ ਦੀ ਚੱਕੀਆਂ ਪੀਹਣ ਲਈ ਤੋਰ ਦਿੱਤਾ। ਇਸ ਤਰ੍ਹਾਂ ਕੀਰਤਨ ਦੇ ਸਪਤਮ ਚੋਂ ਨਿਕਲੀਆਂ ਕੂਕਾਂ ਨੇ ਦੇਸ਼ ਦੀ ਆਜ਼ਾਦੀ ਦਾ ਢੋਲ ਵਜਾ ਕੇ ਖੁੱਲ੍ਹੀ ਬਗਾਵਤ ਕਰ ਦਿੱਤੀ। ਅੰਗ੍ਰੇਜ਼ੀ ਸਰਕਾਰ ਦੇ ਜ਼ੁਲਮੋ ਸਿਤਮ ਨਾਲ ਇਹ ਕੂਕਾਂ ਮੱਧਮ ਜ਼ਰੂਰ ਹੋਈਆਂ ਪਰ ਸਚਖੰਡ ਦੇ ਨਾਦ ਨੂੰ ਸੰਸਾਰੀ ਹਥਿਆਰ ਕਦੀ ਬੰਦ ਨਹੀਂ ਕਰ ਸਕਦੇ ਸਨ। ਸਤਿਗੁਰੂ ਜੀ ਨੇ ਰੰਗੂਨ ਤੋਂ ਲਿਖਿਆ-"ਬਾਣੀ ਜ਼ਰੂਰ ਸਭਨੇ ਕੰਠ ਕਰਨੀ" ਰਾਤ ਨੂੰ ਇਕੱਠੇ ਹੋ ਕੇ ਸਬਦੁ ਜੋਟੀਆਂ ਨਾਲ ਪੜ੍ਹਨੇ। ਦੇਖੋ ਸਮਾ ਐਸਾ ਈ ਹੈ। ਮੂਰਖ ਲੋਕ ਆਦੇ ਹੈਨ ਇਹ ਰੌਲਾ ਪਾਉਂਦੇ ਹੈਨ। (ਪੰਨਾ ੧੮੨)

**ਕੂਕਾ ਕ੍ਰਾਂਤੀ ਲਹਿਰ-ਪੰਛੀ ਝਾਤ**

ਕੂਕਾ ਲਹਿਰ ਦੀਆਂ ਕੂਕਾਂ ਨਾਲ ਸਿਰਜੇ ਸੁਨਿਹਰੀ ਇਤਿਹਾਸ ਦੇ ਬਹੁਤੇ ਵਰਕੇ ਅਜੇ ਇਤਿਹਾਸ ਦੀ ਪਰਤਾਂ ਵਿਚ ਦੱਬੇ ਪਏ ਹਨ। ਇਸ ਨੂੰ ਦਬਿਆ ਰੱਖਣ ਦੀ ਜੋ ਕੂਟਨੀਤੀ ਬਦੇਸ਼ੀ ਹਮਲਾਵਰ ਹੁਕਮਰਾਨਾ ਨੇ ਵਰਤੀ ਸੀ ਉਸ ਦੀ ਉਪਯੋਗਿਤਾ ਤਾਂ ਜਗ ਜ਼ਾਹਿਰ ਹੈ। ਉਨ੍ਹਾਂ ਦੇ ਮਾਰਗ ਦਰਸ਼ਨ ਵਿਚ ਖਲ੍ਹਾਰੀਆਂ ਸੰਸਥਾਵਾਂ ਨੂੰ ਕਰੀਬਨ ੪੬ ਸਾਲ ਬਾਅਦ ਜਾਗ ਆਈ ਜਦੋਂ ਜਲਿਆਂ ਵਾਲੇ ਬਾਗ ਦੇ ਖੂਨੀ ਸਾਕੇ ਦੀਆਂ ਖ਼ਬਰਾਂ ਜਗ ਜ਼ਾਹਿਰ ਹੋਈਆਂ। ਇਸ ਸਾਰੇ ਸਮੇਂ ਵਿਚ ਕੂਕਾ ਲਹਿਰ ਦੀ ਮਸ਼ਾਲ ਬਕਾਇਦਾ ਜਗਦੀ ਆ ਰਹੀ ਸੀ। ਕੂਕਾ ਲਹਿਰ ਨੇ ਮੀਰੀ-ਪੀਰੀ ਦੀ ਉਸ ਸਿੱਖੀ ਪਰੰਪਰਾ ਨੂੰ ਸੁਰਜੀਤ ਕੀਤਾ ਸੀ ਜੋ ਦਸ਼ਮੇਸ਼ ਸਤਿਗੁਰੂ ਨੇ ਚੰਡੀ ਦੀ ਵਾਰ ਦੇ ਨਾਲ ਰਣਜੀਤ ਨਗਾਰੇ ਤੇ ਚੋਟ ਮਾਰ ਕੇ ਸ਼ੁਰੂ ਕੀਤੀ ਸੀ। ਖਾਲਸਾ ਪੰਥ ਵਿਚ ਮੀਰੀ-ਪੀਰੀ (ਸ਼ਕਤੀ-ਭਗਤੀ) ਦਾ ਇਹ ਜਜ਼ਬਾ ਮਿਸਲਾਂ ਦੀ ਸਥਾਪਨਾ ਨਾਲ ਹੀ ਧੁੰਦਲਾ ਗਿਆ ਸੀ। ਮਹਾਰਾਜਾ ਰਣਜੀਤ ਸਿੰਘ ਦੇ ਸ੍ਰੇਸ਼ਟ ਰਾਜ ਵਿਚ ਸਿੱਖੀ ਦੀ ਪਹਿਚਾਨ ਜੰਗ ਲਈ ਤੁਰਨ ਲਗਿਆਂ ਅਰਦਾਸ ਕਰਨ ਤੇ ਹੁਕਮਨਾਮਾ ਲੈਣ ਤਕ ਹੀ ਸੀਮਤ ਹੋ ਗਈ ਸੀ। ਲਾਹੌਰ ਦਾ ਵੈਭਵਸ਼ਾਲੀ ਦਰਬਾਰ ਸ਼ਰਾਬ-ਕਬਾਬ-ਸ਼ਬਾਬ ਦੇ ਕਿੱਸਿਆਂ ਨੂੰ ਮੋਰ ਵਾਲੇ ਸਿੱਕਿਆਂ ਵਿਚ ਮੋਰਾਂ ਨਾਚੀ ਦੇ ਹੁਸਨ ਦੀ ਪੂਜਾ ਨੂੰ ਪੁਲ ਕੰਜਰੀ ਦੇ ਰੂਪ ਵਿਚ ਅੱਜ ਤੱਕ ਸਜੀਵ ਰੱਖ ਰਿਹਾ ਹੈ। ਦੇਵਤੇ ਜਦੋਂ ਪ੍ਰਮਾਦੀ ਹੋ ਜਾਂਦੇ ਹਨ ਤਾਂ ਦੈਂਤ ਅਮਰਾਵਤੀ ਨੂੰ ਸਾਂਭ ਲੈਂਦੇ ਹਨ। ਫੇਰ ਦੇਵਤੇ ਸ਼ਕਤੀ ਦੀ ਸ਼ਰਣ ਵਿਚ ਜਾਂਦੇ ਹਨ। ਇਹ ਸ਼ਕਤੀ ਜਵਾਲਾ ਸਤਿਗੁਰੂ ਰਾਮ ਸਿੰਘ ਜੀ ਨੇ ਚੰਡੀ ਦੀ ਵਾਰ ਗਾ-ਗਾ ਕੇ, ਪੜ੍ਹਾ-ਪੜ੍ਹਾ ਕੇ, ਅਤੇ ਭਗਉਤੀ ਦੀਆਂ ਮਾਲਾਵਾਂ ਕਰਾ- ਕਰਾ ਕੇ ਪ੍ਰਜਵਲਿਤ ਕੀਤੀ ਸੀ।

ਛੋਟੇ ਸਾਹਿਬਜ਼ਾਦਿਆਂ ਉਤੇ ਹੋਣ ਵਾਲੇ ਜ਼ੁਲਮ ਸਮੇਂ ਨਵਾਬ ਮਲੇਰਕੋਟਲੇ ਦਾ ਅਹਿਸਾਨ ਅਸੀਂ ਕੂਕਿਆਂ ਦੇ ਖ਼ੂਨ

ਨਾਲ ਉੱਤਾਰ ਕੇ ਸ਼ਕਤੀ ਜਵਾਲਾ ਵਿਚ ਇਹ ਖ਼ੂਨ ਪਾਇਆ ਗਿਆ ਸੀ। ਕ੍ਰਾਂਤੀਕਾਰੀਆਂ ਦੀ ਭਾਸ਼ਾ ਕ੍ਰਾਂਤੀਕਾਰੀ ਹੀ ਸਮਝ ਸਕਦੇ ਹਨ। ਸਰਦਾਰ ਭਗਤ ਸਿੰਘ ਨੇ ਉਪਲਬਧ ਕੂਕਾ ਇਤਿਹਾਸ ਪੜਿਆ, ਵਾਚਿਆ ਤੇ ਸੁਣਿਆ। ਮਲੇਰਕੋਟਲਾ ਮਾਰ ਕੇ ਕੂਕਿਆਂ ਨੇ ਆਤਮ ਸਮਰਪਣ ਕੀਤਾ ਤਾਂ ਜੁ ਗਰੀਬ ਮਾਰ ਨਾ ਹੋਵੇ ਅਤੇ ਇੰਗਲੈਂਡ ਦੀ ਹੁਕਮਰਾਨ ਅੰਗ੍ਰੇਜ਼ੀ ਸਰਕਾਰ ਨੂੰ ਪਤਾ ਚਲ ਜਾਏ ਕਿ ਕੂਕੇ ਬੋਲੀਆਂ ਹੀ ਨਹੀਂ ਪਾਉਂਦੇ 'ਫਿਰੰਗੀਆਂ ਚੁਕ ਲੈ ਡੇਰਾ ਖਾਲਸੇ ਨੇ ਰਾਜ ਕਰਨਾ' ਸਗੋਂ ਗੜਵੇ ਦੇ ਇਸ ਸੁਰਤਾਲ ਵਿਚ ਹੱਸ ਹੱਸ ਕੇ ਜਾਨਾਂ ਵੀ ਵਾਰਦੇ ਹਨ। ਆਜ਼ਾਦੀ ਦੀ ਲੜਾਈ ਦੀ ਇਸ ਲੋਅ ਤੋਂ ਚੇਤਨਾ ਲੈ ਕੇ ਹੀ ਸਰਦਾਰ ਭਗਤ ਸਿੰਘ ਨੇ ਅਸੈਂਬਲੀ ਹਾਲ ਵਿਚ ਬੰਬ ਧਮਾਕੇ ਕਰ ਕੇ ਆਤਮ ਸਮਰਪਨ ਕਰ ਕੇ ਬਹਿਰੀ-ਬੋਲੀ ਸਰਕਾਰ ਨੂੰ ਹਲੂਣ ਕੇ ਹੀ ਸ਼ਹੀਦੇ ਆਜ਼ਮ ਦਾ ਖ਼ਿਤਾਬ ਪਾਇਆ ਸੀ। ਭਾਈ ਹੀਰਾ ਸਿੰਘ ਭਾਈ ਲਹਿਣਾ ਸਿੰਘ ਦੀ ਪਾਈ ਲੀਹਾਂ ਉੱਤੇ ਹੀ ਗਦਰ ਲਹਿਰ ਚਲੀ ਸੀ। ਸ. ਕਰਤਾਰ ਸਿੰਘ ਸਰਾਭਾ ਵਰਗੇ ਫਾਸੀਂ ਚੜ੍ਹਦੇ ਹੋਏ ਆਜ਼ਾਦੀ ਦੇ ਸੋਹਿਲੇ ਗਾ ਰਹੇ ਸਨ। ਅਜਿਹੇ ਸੋਹਿਲੇ ਸ. ਭਗਤ ਸਿੰਘ ਤੇ ਸਾਥੀਆਂ ਨੇ ਵੀ ਫਾਂਸੀ ਦੇ ਝੂਟੇ ਲੈਣ ਲਗਿਆਂ ਗਾਏ ਸਨ। ਉਨ੍ਹਾਂ ਤਿੰਨਾਂ ਦੀ ਲਾਸ਼ਾਂ ਦੇ ਟੋਟੇ ਕਰ ਕੇ ਹੁਸੈਨੀ ਵਾਲਾ ਲਿਆ ਕੇ ਦੇ ਮਿੱਟੀ ਦਾ ਤੇਲ ਪਾ ਕੇ ਫੂਕੇ ਗਏ ਸਨ।

ਕੂਕਾ ਕ੍ਰਾਂਤੀ ਦੀ ਪਗਡੰਡੀ ਨੂੰ ਪਹਿਲਾਂ ਗਦਰ ਲਹਿਰ ਤੇ ਫੇਰ ਸ਼ਹੀਦ ਭਗਤ ਸਿੰਘ ਨੇ ਸ਼ਾਹ ਮਾਰਗ ਬਣਾਇਆ। ਕੂਕਾ ਕ੍ਰਾਂਤੀ ਦੇ ਅਸਹਿਯੋਗ ਅੰਦੋਲਨ ਤੇ ਸਵਦੇਸ਼ੀ ਅੰਦੋਲਨ ਨੂੰ ਮਹਾਤਮਾ ਗਾਂਧੀ ਨੇ ਅਪਣਾਇਆ ਤੇ ਸਾਬਰਮਤੀ ਦਾ ਸੰਤ ਅਖਵਾਇਆ। ਕੂਕਾ ਲਹਿਰ ਵੇਲੇ ਗੁਰਦੁਆਰਿਆਂ-ਗੁਰੂਧਾਮਾਂ ਵਿਚਲੇ ਅਨਾਚਾਰ ਕੁ ਪ੍ਰਬੰਧ ਤੋਂ ਪਰਦਾ ਹਟਾਇਆ ਗਿਆ ਸੀ ਜੋ ਪੰਜਾਹ ਸਾਲ ਬਾਅਦ ਗੁਰਦੁਆਰਾ ਲਹਿਰ ਦੇ ਰੂਪ ਵਿਚ ਪ੍ਰਬੰਧ ਪਲਟਾ ਬਣ ਕੇ ਪ੍ਰਗਟਿਆ। ਬਦੇਸ਼ੀ ਮਦਦ ਲੈਣ ਦੀ ਨੀਤੀ ਲਈ ਜੇਕਰ ਰੂਸ ਕੂਕਿਆਂ ਨਾਲ ਸਹਿਮਤ ਨਾ ਹੋਇਆ ਤਾਂ ਨੇਤਾ ਜੀ ਸੁਭਾਸ਼ ਚੰਦਰ ਜੀ ਵੀ ਰੂਸ ਤੋਂ ਨਿਰਾਸ਼ ਹੀ ਹੋਏ। ਸੰਨ ੧੯੬੨ ਵਿਚ ਚੀਨ ਦੇ ਹਮਲੇ ਸਮੇਂ ਵੀ ਰੂਸ ਦੇ ਮੁਖੀਆਂ ਨੇ ਕਿਹਾ ਕਿ ਇਕ ਪਾਸੇ ਸਾਡਾ ਭਰਾ (ਕੌਮਨਿਸਟ ਚੀਨ) ਹੈ ਦੂਜੇ ਪਾਸੇ ਦੋਸਤ (ਹਿੰਦੁਸਤਾਨ-ਨਹਿਰੂ ਦਾ) ਹੈ। ਕੂਕਾ ਲਹਿਰ ਦੌਰਾਨ ਕਸ਼ਮੀਰ ਵਿਚ ਬਣੀ ਕੂਕਾ ਰੈਜੀਮੈਂਟ ਤੋੜ ਕੇ ਮਗਰੋਂ ਫੌਜ ਪੁਲਿਸ ਵਿਚ ਕੂਕਿਆਂ ਦੀ ਸਕਰੀਨਿੰਗ ਫਿਰੰਗੀ ਸਰਕਾਰ ਨੂੰ ਕਰਨੀ ਪਈ ਸੀ। ਇਸੇ ਤਰਜ਼ ਤੇ ਨੇਤਾ ਜੀ ਦੀ ਕਮਾਨ ਹੇਠ ਆਜ਼ਾਦ ਹਿੰਦ ਫੌਜ ਨੇ ਭਾਰਤ ਦੀ ਧਰਤੀ ਤੇ ਪੈਰ ਪਾਏ ਸਨ। ਆਜ਼ਾਦ ਹਿੰਦ ਫੌਜ ਉੱਤੇ ਜਦੋਂ ਮੁਕੱਦਮਾ ਚਲਿਆ ਤਾਂ ਫੌਜ ਦੀ ਥਲ ਸੈਨਾ ਤੇ ਨੇਵੀ ਨੇ ਕਈ ਥਾਂ ਬਗਾਵਤ ਕਰਕੇ ਕੂਕਾ ਲਹਿਰ ਦੀ ਕੂਟਨੀਤੀ ਨੂੰ ਹੀ ਜਗ ਜ਼ਾਹਿਰ ਜਾਮਾ ਪੁਆਇਆ ਸੀ। ਅਜੇਹੀ ਸਾਰੀ ਚੇਤਨਾਵਾਂ ਦੀਰਘ ਇਤਿਹਾਸ ਚਿੰਤਨ ਮੰਗਦੀਆਂ ਹਨ।

ਕ੍ਰਾਂਤੀਕਾਰੀਆਂ ਦੇ ਸਾਥੀ ਯਸ਼ਪਾਲ ਨੇ 'ਸਿੰਗਵਲੋਕਨ' ਨਾਮੀ ਵੱਡੀ ਪੁਸਤਕ ਕ੍ਰਾਂਤੀਕਾਰੀ ਕਥਾ ਵਿਚ ਆਜ਼ਾਦੀ ਲਈ ਤਿੰਨ ਨੁਕਤੇ ਮਿੱਥੇ ਸਨ, ੧. ਆਪਣੀ ਫੌਜ ਦੀ ਹੋਂਦ, ੨. ਫੌਜੀ ਬਗਾਵਤ, ੩ ਅੰਗ੍ਰੇਜ਼ਾਂ ਉੱਤੇ ਬਾਹਰੀ ਦਬਾਵ। ਕੂਕਾ ਕ੍ਰਾਂਤੀ ਲਹਿਰ ਦਾ ਇਤਿਹਾਸ ਗੰਭੀਰਤਾ ਨਾਲ ਵਿਚਾਰੀਏ ਤਾਂ ਇਸ ਤੋਂ ਡੂੰਘੀ ਗੰਭੀਰਤਾ ਨਾਲ ਜੋ ਪਗਡੰਡੀਆਂ ਬਣਾਈਆਂ ਜਾ ਸਕੀਆਂ ਉਹੋ ਸਾਰੀਆਂ ਪਗਡੰਡੀਆਂ ਵੱਡੀਆਂ ਸੜਕਾਂ ਬਣ ਕੇ ਆਜ਼ਾਦੀ ਦੇ ਪਰਵਾਨਿਆਂ ਦੇ ਕਾਫਲਿਆਂ ਨੂੰ ਕੁਰਬਾਨੀ ਦੇ ਰਾਹ ਤੇ ਤੋਰਦੀਆਂ ਰਹੀਆਂ। ਮੋਹਨ ਦਾਸ ਨੇ ਮਹਾਤਮਾ ਗਾਂਧੀ ਬਣ ਕੇ, ਸੁਭਾਸ਼ਚੰਦਰ ਨੇ ਇਕਲੌਤਾ ਹਰਮਨ ਪਿਆਰਾ ਨੇਤਾ ਜੀ ਬਣ ਕੇ ਅਤੇ ਸ. ਭਗਤ ਸਿੰਘ ਨੇ ਸ਼ਹੀਦੇ ਆਜ਼ਮ ਬਣ ਕੇ ਕੂਕਾ ਕ੍ਰਾਂਤੀ ਲਹਿਰ ਦੀਆਂ ਪਗਡੰਡੀਆਂ ਨੂੰ ਸ਼ਾਹਰਾਹ ਸਵੀਕਾਰ ਕਰਕੇ ਇਹ ਜਗ ਵਿਖਿਆਤ ਉਪਮਾ ਪਾਈ ਸੀ। ਆਜ਼ਾਦੀ ਦੇ ਮਹਿਲ ਦੀ ਨੀਹਾਂ ਦੇ ਪੱਥਰ ਤਾਂ ਸੂਬਾ ਸਾਹਿਬ ਸਿੰਘ, ਸੂਬਾ ਲੱਖਾ ਸਿੰਘ ਅਤੇ ਭਾਈ ਹੀਰਾ ਸਿੰਘ ਲਹਿਣਾ ਸਿੰਘ ਨਾਲ ਜੁੜੀ ਸਮੁੱਚੀ ਕੂਕਾ ਲਹਿਰ ਹੈ ਜਿਸ ਦੇ ਮਿੱਜ, ਖ਼ੂਨ ਨਾਲ ਇਹ ਨੀਹਾਂ ਤੇ ਲੀਹਾਂ ਸਿਰਜੀਆਂ ਗਈਆਂ ਹਨ। ਸਮਾਜ ਵਿਚ ਮੌਜੂਦ ਸਾਰੀ ਹਿੰਸਾ ਤੇ ਤ੍ਰਿਸ਼ਨਾ ਉੱਤੇ ਕੇਵਲ ਕੂਕਿਆਂ ਦੀ ਨਾਮ ਕੂਕ ਹੀ ਮਲ੍ਹਮ ਲਾ ਕੇ ਸ਼ਾਂਤੀ ਕਰ ਸਕਦੀ ਹੈ।


*੧੬੨-ਏ ਗਰੇਨ ਮਾਰਕਿਟ*
*ਮਧਿਆਪ ਮਾਰਗ, ਚੰਡੀਗੜ੍ਹ*
*ਮੋ. ੯੮੮੮੨-੧੩੩੬੦*


## ਬੀਬੀ ਸਵਰਨ ਕੌਰ ਜੰਮੂ ਦਾ ਦੇਹਾਂਤ

ਬੀਬੀ ਸਵਰਨ ਕੌਰ ਜੰਮੂ ਸੁਪਤਨੀ ਸਵ. ਸੰਤ ਸਾਧਾ ਸਿੰਘ ਖਾਰੇ ਵਾਲੇ (ਫਰੀ ਇੰਡੀਆ ਗਨ ਫੈਕਟਰੀ ਵਾਲੇ) ਦਾ ਦਹਾਂਤ ਹੋ ਗਿਆ ਹੈ। ੯੦ ਸਾਲ ਦੇ ਮਾਤਾ ਸਵਰਨ ਕੌਰ ਨਮਿਤ ਪਾਠ ਦਾ ਭੋਗ ਅਤੇ ਕੀਰਤਨ ਸਮਾਗਮ ੨੯ ਦਸੰਬਰ ੨੦੦੬ ਸ਼ੁਕਰਵਾਰ ਨੂੰ ਨਾਮਧਾਰੀ ਧਰਮਸਾਲਾ ਲੋਇਰ ਗੁਮਟ ਜੰਮੂ ਵਿਚ ਹੋ ਰਿਹਾ ਹੈ।

# ਚੋਣਵੇਂ ਪੰਜਾਬੀ ਸ਼ਿਅਰ



—ਪੇਸ਼ਕਾਰ : ਚਰਨ ਸੀਚੇਵਾਲਵੀ

### ਦੀਪਕ ਜੈਤੋਈ

- ਬਾਗਬਾਨੋ ! ਬਾਗ ਵਿਚ ਹਰਿਆਲੀਆਂ ਪੈਦਾ ਕਰੋ।
ਇਜ ਨਾ ਮਾਹੌਲ ਅੰਦਰ ਤਲਖ਼ੀਆਂ ਪੈਦਾ ਕਰੋ।

- ਫ਼ਾਸਲੇ ਮੇਟੋ ਦਿਲਾਂ ਦੇ ਵਕਤ ਦਾ ਹੋਕਾ ਸੁਣੋ,
ਬਦਤਮੀਜੋ ਨਾ ਦਿਲਾਂ ਵਿਚ ਦੂਰੀਆਂ ਪੈਦਾ ਕਰੋ

- ਬਾਂਸ ਬੰਨ੍ਹ ਕੇ ਬੌਣਿਆਂ ਨੇ ਕੱਦ ਉੱਚੇ ਕਰ ਲਏ,
ਪਰ ਅਸੀਂ ਨੀਵੇਂ ਰਹਿਣ ਵਿਚ ਸਮਝੀ ਦਾਨਾਈ ਬਹੁਤ।

- ਇਹ ਠੀਕ ਹੈ ਕਿ ਦੁਨੀਆ ਵਾਲੇ ਸਾਡੇ ਦਿਲ ਦਾ ਦਰਦ ਨਾ ਸਮਝੇ,
- ਪਰ ਸਾਡੇ ਦਿਲ ਨੇ ਮਹਿਸੂਸੀ ਹਰ ਇਕ ਪੀੜ ਪਰਾਈ ਅਕਸਰ।

- ਓ ਜਾਣ ਵਾਲੇ ਸੁਣ ਜਾ ਇਕ ਗੱਲ ਮੇਰੀ ਖਲੋ ਕੇ।
ਚੱਲੀਏ ਕਿਸੇ ਦੇ ਬਣ ਕੇ, ਰਹੀਏ ਕਿਸੇ ਦੇ ਹੋ ਕੇ।

- ਏਸ ਤੋਂ ਘਟੀਆ ਕੀ ਹੋਊ ਬੇ-ਵਫਾਈ ਦੀ ਮਿਸਾਲ,
ਵੇਖ ਕੇ ਸ਼ਬਨਮ ਨੂੰ ਰੋਂਦੀ ਹੱਸਦੇ ਤਾਰੇ ਰਹੇ।

- ਤੈਨੂੰ ਜਦੋਂ ਭੀ ਲੱਭਿਆ ਲੱਭਿਆ ਹੈ ਝੱਲਿਆਂ ਨੇ,
ਇਹ ਅਕਲਮੰਦ ਆਪਣਾ ਸਭ ਜ਼ੋਰ ਲਾ ਕੇ ਹਾਰੇ।

### ਡਾ: ਗੁਰਚਰਨ ਸਿੰਘ

- ਸਾਕਾਰ ਗ਼ਜ਼ਲ ਹੈਂ ਤੂੰ ਮਤਲਾਅ ਹੈ ਤੇਰਾ ਮੁੱਖੜਾ,
ਸੀਨੇ ਤੋਂ ਪੈਰਾਂ ਤੀਕਰ ਸ਼ਿਅਰਾਂ ਦੀ ਚਾਸ਼ਣੀ ਹੈ।

- ਬੁੱਤਕਾਰ ਆਪ ਇਸ਼ਕ ਹੈ ਬਣਦਾ ਜਦੋਂ ਕਿਤੇ,
ਦੋਹਾਂ ਧਿਰਾਂ ਦਾ ਹੁਸਨ ਤਦ ਜਾਂਦਾ ਤਰਾਸ਼ਿਆ।

- ਉਹ ਦਿਨ ਗਏ ਜਾਂ ਵਾਗੀ ਰਾਂਝੇ ਨੂੰ ਹੀਰ ਮਿਲ ਗਈ,
ਅੱਜਕਲ੍ਹ ਤਾਂ ਦੇਖ ਧੀਦੋ, ਰੁੱਖ ਹੋਰ ਹੈ ਹਵਾ ਦਾ।

- ਸੂਲੀ ਸਮੇਤ ਸਾਰੇ ਰਲ ਕਰ ਰਹੇ ਨੇ ਵਾਹ ਵਾਹ,
ਕਿਸ ਸ਼ਾਨ ਨਾਲ ਤੁਰਿਆ। ਗੁਰਚਰਨ ਦਾ ਜਨਾਜ਼ਾ।

- ਜੈਮਾਲ ਕੰਡਿਆਂ ਦੀ, ਸੂਲਾਂ ਦਾ ਤਾਜ ਪਾ ਕੇ,
ਕੈਸਾ ਆਨੰਦ-ਕਾਰਜ ਸਰਕਾਰ ਕਰ ਰਹੇ ਹੋ।
- ਨੈਣਾਂ 'ਚ ਨੈਣ ਗੱਡੋ, ਮੂੰਹ ਚੋਂ ਨਹੀਂ, ਨਾ ਛੱਡੋ,
ਕਿੰਨੀ ਖ਼ੁਮਾਰ-ਭਿੰਨੀ ਤਕਰਾਰ ਕਰ ਰਹੇ ਹੋ।

### ਪ੍ਰਕਾਸ਼ ਸਾਥੀ

- ਜਦੋਂ ਮੇਰੀ ਅਰਥੀ ਉਠਾ ਕੇ ਚੱਲਣਗੇ।
ਮੇਰੇ ਯਾਰ ਸਭ ਹੁੰਮ ਹੁਮਾ ਕੇ ਚੱਲਣਗੇ।

- ਜਿਨ੍ਹਾਂ ਦੇ ਪੈਰਾਂ 'ਚ ਰੁਲਦਾ ਰਿਹਾ ਹਾਂ,
ਉਹ ਹੱਥਾਂ 'ਤੇ ਮੈਨੂੰ ਉਠਾ ਕੇ ਚੱਲਣਗੇ।

- ਜਿਨ੍ਹਾਂ ਨੂੰ ਮੈਂ ਪਲਕਾਂ ਦੀ ਛਾਵੇਂ ਬਿਠਾਇਆ,
ਉਹ ਬਲਦੀ ਹੋਈ ਅੱਗ 'ਤੇ ਬਿਠਾ ਕੇ ਚੱਲਣਗੇ

### ਸਵ: ਫਿਰੋਜ਼ਦੀਨ ਸ਼ਰਫ਼

- ਕਿਸੇ ਨੂੰ ਫੁੱਲ ਤੇ ਕਲੀਆਂ ਕਿਸੇ ਨੂੰ ਹਾਰ ਦੇਂਦੇ ਓ।
ਖਤਾ ਮੈਥੋਂ ਹੋਈ ਕਿਹੜੀ ? ਜੋ ਮੈਨੂੰ ਖ਼ਾਰ ਦੇਂਦੇ ਓ।

### ਸਵ: ਵਿਧਾਤਾ ਸਿੰਘ ਤੀਰ

- ਤੌਬਾ ਹੈ ਇਸ਼ਕ ਮੁਹੱਬਤ ਤੋਂ, ਮੇਰੀ ਵੀ ਮੇਰੇ, ਪਿਓ ਦੀ ਵੀ,
ਸੂਲੀ ਤੇ ਚੜ੍ਹਿਆ ਰਹਿੰਦਾ ਹੈ, ਜਦ ਇਸ਼ਕ ਖਿਡਾਰੀ ਹਰ ਵੇਲੇ।

### ਸਵ: ਧਨੀ ਰਾਮ ਚਾਤ੍ਰਿਕ

- ਖਿਜ਼ਾਂ ਨੂੰ ਵੇਖ ਕੇ ਨਾ ਸਿਰ ਖਪਾ ਬੁਲਬੁਲ।
ਬਹਾਰ ਆਈ ਖੜ੍ਹੀ ਹੈ ਨਾ ਜੀ ਡੁਲਾ ਬੁਲਬੁਲ।

- ਲਗਾ ਦਿਖਾਈ ਏ ਬਾਜ਼ੀ ਜਿਨ੍ਹਾਂ ਨੇ ਸਿਰ ਧੜ ਦੀ,
ਉਨ੍ਹਾਂ ਨੂੰ ਦਾਰ ਤੇ ਭੀ ਦਿੱਸ ਪਿਆ ਖੁਦਾ ਬੁਲਬੁਲ।

- ਜਿਨ੍ਹਾਂ ਦੀਆਂ ਅੱਖੀਆਂ ਵਿਚ ਦੀਦ ਕੁਦਰਤ ਨੇ ਨਹੀਂ ਪਾਈ,
ਉਨ੍ਹਾਂ ਦੇ ਸਾਹਮਣੇ ਬਹਿ ਬਹਿ ਨਾ ਕੱਢ ਕੱਢ ਦਿਲ ਵਿਖਾਇਆ ਕਰ।

- ਲਹੂ ਪੀ ਪੀ ਕੇ ਪਲੀਆਂ ਨਾਗਣਾਂ ਨੂੰ ਛੇੜ ਨਾ ਬੈਠੀਂ,
ਕਟਾਰਾਂ ਸਾਣ ਚੜ੍ਹੀਆਂ ਤੋਂ ਕਲੇਜੇ ਨੂੰ ਬਚਾਇਆ ਕਰ।

### ਸਵ: ਈਸ਼ਵਰ ਚਿਤਰਕਾਰ

- ਖੁਸ਼ੀਆਂ ਅਤੇ ਗਮਾਂ ਦਾ ਸੰਜੋਗ ਹੈ ਸਦੀਵੀ,
ਆਬਾਦ ਹੈ ਇਨ੍ਹਾਂ ਤੋਂ ਸੰਸਾਰ ਜ਼ਿੰਦਗੀ ਦਾ।

(ਚਲਦਾ....)

*੪੨੮, ਗੁਰੂ ਨਾਨਕਪੁਰਾ (ਵੈਸਟ)*
*ਡਾਕ ; ਚੌਗਿੱਟੀ, ਜਲੰਧਰ - ੧੪੪੦੦੯*
*ਫੋਨ : ੦੧੮੧-੨੨੩੧੬੫੪*

# ਗੁਰੂ ਰਾਮ ਸਿੰਘ

*—ਸੁਖਪਾਲਵੀਰ ਸਿੰਘ 'ਹਸਰਤ'*

ਉਹ ਜੁੱਗਾਂ ਦਾ ਸਰਦਾਰ ਬਲੀ,
ਇਕ ਸਹਿਜ ਨੂਰ ਗੁਰੂ ਰਾਮ ਸਿੰਘ।

ਉਹ ਸੂਰਜ ਸੀ ਵਰਿਅੰਮਤਾ ਦਾ,
ਜਨਤਾ ਦਾ ਤੂਰ ਗੁਰੂ ਰਾਮ ਸਿੰਘ।

ਉਹ ਚਿੱਟਾ ਬਾਜ ਇਲਾਹੀ ਸੀ,
ਅਣਖਾਂ ਦੀ ਜਾਨ ਗੁਰੂ ਰਾਮ ਸਿੰਘ।

ਉਹ ਪਰਮ-ਪਵਿੱਤਰ ਸੰਤ ਅਮਰ,
ਮਾਨਵ ਦੀ ਸ਼ਾਨ ਗੁਰੂ ਰਾਮ ਸਿੰਘ।

ਉਹ ਕਿਣਕੇ ਵਿਚ ਫੈਲ ਗਈ,
ਇਕ ਕਰਮ ਲਹਿਰ ਗੁਰੂ ਰਾਮ ਸਿੰਘ।

ਜੋ ਦੁੱਖ ਤੇ ਭੈ ਤੋਂ ਮੁਕਤ ਸਦਾ,
ਉਹ ਪਰਮ ਸ਼ਹਿਰ ਗੁਰੂ ਰਾਮ ਸਿੰਘ।

ਜੋ ਵਕਤ ਦੀ ਹਿੱਕ ਤੇ ਲਿਖੀ ਗਈ,
ਆਜ਼ਾਦ-ਕਥਾ ਗੁਰੂ ਰਾਮ ਸਿੰਘ।

ਭਾਰਤ ਦੇ ਬੰਧਨ ਤੋੜਨ ਲਈ,
ਸੀ ਸ਼ਕਤ ਅਥਾਹ ਗੁਰੂ ਰਾਮ ਸਿੰਘ।

ਉਹ ਅੰਗਿਆਰਾਂ ਦੀ ਲਿਸ਼ਕ ਜਹੀ,
ਸ਼ਮਸ਼ੀਰ-ਵੀਰ ਗੁਰੂ ਰਾਮ ਸਿੰਘ।

ਜੋ ਪੰਜ ਦਰਿਆਵਾਂ ਵਿਚ ਰਲਿਆ,
ਉਹ ਪਾਕ-ਨੀਰ ਗੁਰੂ ਰਾਮ ਸਿੰਘ।

# ਬੇਦਾਵਾ

*—ਸੰਤ ਸੰਧੂ*

ਮਿੱਟੀ ਹਾਂ ਮਾਂ ਖਿੜਕਣ ਵਾਲੀ
ਬਦੀਆਂ ਕੋਲੋ ਬਿੜਕਣ ਵਾਲੀ
ਨਾ ਕੋਈ ਭਾਗੋ ਝਿੜਕਣ ਵਾਲੀ
ਘੋਰ ਉਦਾਸੀ ਦੇ ਮੁਕਸਰ ਵਿਚ
ਭੋਗ ਰਿਹਾਂ ਉਦਰੇਵਾਂ,
ਕੀਕਣ ਬਖਸ਼ਿਆ ਜਾਵਾਂਗਾ,
ਮੈਂ ਰੋਜ਼ ਬੇਦਾਵਾ ਦੇਵਾਂ।

ਖਿਦਰਾਣੇ ਦੀ ਢਾਬ 'ਤੇ ਦਾਤਾ
ਮੈਨੂੰ ਮਾਰ ਗਿਆ ਅੰਧਰਾਤਾ
ਮੈਂ ਨਾ ਤੇਰਾ ਹੁਕਮ ਪਛਾਤਾ
ਮਨ ਮੇਰੇ ਦੀ ਕੱਲਰ ਮਿੱਟੀ,
ਖਾ ਗਈ ਲੇਖਾਂ ਦਾ ਪੁੰਗਰੇਵਾਂ,
ਕੀਕਣ............

ਅਕਲ ਵਿਹੂਣਾ ਅਕਸ ਸੀ ਅੰਨ੍ਹੀ
ਨਾ ਮੈਂ ਸਿਖ ਗੁਰਾਂ ਦੀ ਮੰਨੀ
ਹੁਣ ਘਰੋਂ ਚੋਰ ਪਕੜਿਆ ਸੰਨ੍ਹੀ
ਹੁਣ ਭਵਜਲ ਦੀ ਘੁੰਗੀ ਵਿਚੋਂ
ਕੀਕਣ ਪਾਰ ਖਲੋਵਾਂ,
ਕੀਕਣ............

ਨਾ ਮੈਂ ਪੰਜਾਂ ਦੇ ਵਿਚ ਰਲਿਆ
ਨਾ ਮੈਂ ਰਹਿਤ ਫਿਜ਼ਾ ਵਿਚ ਪਲਿਆ
ਨਾ ਕੋਈ ਬਿਰਹਾ ਦਾ ਕੋਹ ਚੱਲਿਆ
ਹੁਣ ਸ਼ਰਮਿੰਦਾ ਚੇਹਰਾ ਆਪਣਾ
ਹੰਝੂਆਂ ਦੇ ਸੰਗ ਧੋਵਾਂ,
ਕੀਕਣ............

ਨਾ ਮੈਂ ਤਿੰਨ੍ਹਾਂ ਤੇਰਾਂ ਵਿਚੋਂ
ਨਾ ਮੈਂ ਚਾਲੀ ਸ਼ੇਰਾਂ ਵਿਚੋਂ
ਮੈਂ, ਹਾਂ ਕੱਚੇ ਬੇਰਾਂ ਵਿਚੋਂ
ਪੱਕੇ ਮਾਂ ਭੀਲਣੀ ਲੈ ਗਈ
ਮੈਂ ਕੀ ਭੇਟ ਚੜਾਵਾਂ,
ਕੀਕਣ ...........

ਕਿਉਂ ਕਰਮਾਂ ਦਾ ਦਾਗੀ ਹੋਵਾਂ
ਮੈਂ ਸੱਜਣਾਂ ਦਾ ਲਾਗੀ ਹੋਵਾਂ
ਮਹਾਂ ਸਿੰਘ ਜਿਹਾ ਭਾਗੀ ਹੋਵਾਂ
ਮੈਨੂੰ ਮੇਰੇ ਗੁਰਾਂ ਦੇ ਕੋਲੋਂ,
ਮਿਲ ਜਾਏ ਮਾਫੀ ਨਾਵਾਂ,
ਕੀਕਣ ਬਖਸ਼ਿਆਂ ਜਾਵਾਂਗਾ
ਮੈ ਰੋਜ਼ ਬੇਦਾਵਾ ਦੇਵਾਂ।

*ਤਲਵੰਡੀ ਸਲੇਮ, ਜਲੰਧਰ*

# ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ

—ਗੁਰਦਿਆਲ ਸਿੰਘ ਢਿੱਲੋਂ ਪ੍ਰੀਤ

ਭਾਰਤ ਸਦੈਣ ਭਰ ਨੈਣ ਬੈਠੀ ਪਾਏ ਵੈਣ
ਕਿਵੇਂ ਕੱਟਾਂ ਰੈਣ ਚੈਨ ਹੋਇਆ ਪਿੰਡੋਂ ਤਾਪ ਏ।
ਗੋਰੇ ਗੈਰ ਕਰਨ ਕਹਿਰ ਧਰ ਮੇਰੀ ਹਿੱਕ ਪੈਰ
ਖੈਰ ਦੀ ਥਾਂ ਵੈਰ ਪਾ ਕੇ ਕੀਤੇ ਅਡੋ ਧਾਪ ਏ।
ਮੇਰੇ ਪੈਰੋਕਾਰ ਕਰਨ ਵਾਰ ਪਏ ਗੱਦਾਰ ਬਣ
ਚੀਨੀ ਅਸਵਾਰ ਲਓ ਸਾਰ ਮੇਰੀ ਆਪ ਏ।
ਮਿਲਿਆ ਦਿਲਾਸਾ ਹੋਈ ਆਸਾ ਤੇ ਨਿਰਾਸਾ ਦੂਰ
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

ਰਾਈਆਂ ਭੈਣੀ ਗਾਮ ਆਮ ਜਾਣਦੇ ਤਮਾਮ ਨਾਮ
ਸ਼ਕਤੀ ਦਾ ਜਾਪ ਲੈ ਕੇ ਰਾਮ ਆਇਆ ਆਪ ਏ।
ਕਲਾ ਲੈ ਅਨੰਤ ਸੰਤ ਆਏ ਨੇ ਬਸੰਤ ਵੰਤ
ਹੋਇਆ ਭਗਵੰਤ ਹਰੀ ਵੀਰ ਦਾ ਮਿਲਾਪ ਏ।
ਮਹਾਰਾਜ ਦਿੱਤੀ ਗੋਰੇ ਰਾਜ ਦੇ ਖਿਲਾਫ਼ ਵਾਜ
ਪਾ ਦਿੱਤੀ ਭਾਜ ਹੋਇਆ ਬਿੱਲੇ ਤਾਈਂ ਤਾਪ ਏ।
ਬੱਗੇ ਪਿੱਲੇ ਬਿੱਲੇ ਢਿੱਲੇ ਮੂੰਹ ਕਰ ਕਹਿਣ ਲੱਗੇ
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

ਰਾਮ ਮਰਗੇਸ ਪਰਦੇਸ ਗਏ ਧਰ ਭੇਸ
ਕੱਟੇਗੀ ਕਲੇਸ ਵਿਸ਼ੇਸ਼ ਹਰੀ ਛਾਪ ਏ।
ਬਿੱਲੇ ਚੱਲੀ ਚਾਲ ਸੀ ਕੁਚਾਲ ਕਈ ਸਾਲ ਤੱਕ
ਵਿੰਗਾ ਨਾ ਵਾਲ ਨਾਲ ਰੱਖੀ ਚੌਕੀ ਥਾਪ ਏ।
ਦੇਕੇ ਪੈਗਾਮ ਪਹੀਆ ਜਾਮ ਤਮਾਮ ਕੀਤਾ
ਕਰ ਸੰਗਰਾਮ ਰੱਖੀ ਸ਼ਾਂਤੀ ਚੁੱਪ ਚਾਪ ਏ।
ਫ਼ਰੰਗੀਆਂ ਕੁਢੰਗੀਆਂ ਦੇ ਸੰਗੀਆਂ ਨੂੰ ਕਹਿਣਾ ਪਿਆ
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

ਕਾਲ ਬੁਰਾ ਹਾਲ ਨਾਲ ਰੋਟੀ ਦੇ ਸਵਾਲ ਕੀਤਾ
ਆਦਰ ਦੇ ਨਾਲ ਰੋਟੀ ਦਾਲ ਮਿਲੀ ਧਾਪ ਏ।
ਹੋ ਕੇ ਹੈਰਾਨ ਕਹਿ ਸ਼ੈਤਾਨ ਬੇਈਮਾਨ ਬਿੱਲਾ
ਭੂਮੀ ਦਾਨ ਲਓ ਭਗਵਾਨ ਦਿਆਂ ਮਾਪ ਏ।
ਕਿਹਾ ਹਰ ਹੱਸਕਰ ਇਹ ਤਾਂ ਮੇਰੀ ਸਾਰੀ ਧਰ
ਦੇਣੀ ਚਾਹੇ ਘਰ ਪਰ ਲੰਡਨ ਦੇ ਨਾਪ ਏ।
ਲਾਜਵਾਬ ਹੋ ਜਨਾਬ ਨੀਵੀਂ ਪਾ ਕੇ ਕਹਿਣ ਲੱਗਾ
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

ਚੀਨੀ ਅਸਵਾਰ ਦੇ ਦੀਦਾਰ ਲਈ ਕਿੰਨੀ ਵਾਰ
ਪਾਠ ਨਰ-ਨਾਰ ਕੀਤੇ ਵਰਨੀ ਦਾ ਜਾਪ ਏ।
ਜੀਵਨ ਦੇ ਲਾਲ ਐਸੀ ਘਾਲੀ ਘਾਲ ਬੇਮਿਸਾਲ
ਭਾਰਤ ਬਹਾਲ ਕੀਤੀ ਰਲ ਨਾਲ ਬਾਪ ਏ।
ਰਾਮ ਦੇ ਵਿਜੋਗ ਦੇਹੀ ਰੋਗ ਸਾਰੀ ਉਮਰ ਭੋਗ
ਜਾਣਦੇ ਦੇ ਲੋਗ ਕੀਤਾ ਦਰਸ ਲਈ ਵਿਲਾਪ ਏ।
ਧੰਨ-ਧੰਨ ਆਖੇ ਅੱਜ ਸਾਰੀ ਏ ਲੋਕਾਈ 'ਪ੍ਰੀਤ'
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

ਮਹਾਵਿਦਿਆਲਾ ਆਲਾ ਸਭ ਤੋਂ ਨਿਰਾਲਾ ਦਿਸੇ
ਆਲਾ ਤੇ ਦਵਾਲਾ ਦਿਤੀ ਦੇਣ ਪ੍ਰਤਾਪ ਏ।
ਨੀਵਿਆਂ ਨਜੀਵਿਆਂ ਨੂੰ ਕਰ ਦਿੱਤਾ ਥੀਵਿਆਂ ਏ
ਪਾਟਿਆਂ ਨੂੰ ਸੀਵਿਆਂ ਪਿਆਰ ਨਾਲ ਆਮ ਏ।
ਮਿਟ ਗਈ ਕੰਗਾਲੀ ਤੇ ਖੁਸ਼ਾਲੀ ਦੀ ਦੀਵਾਲੀ ਜਗੀ
ਲਾਜ ਪਾਲੀ ਬਣ ਵਾਲੀ ਮੇਟ ਤੀਨੋ ਤਾਪ ਏ।
ਜੱਤ ਜਗਜੀਤ ਦੀ 'ਤੇ 'ਪ੍ਰੀਤ' ਪ੍ਰਤੀਤ ਰੱਖ
ਗੁਰੂ ਹਰੀ ਸਿੰਘ ਸਾਰਾ ਤੇਰਾ ਪ੍ਰਤਾਪ ਏ।

ਪਿੰਡ ਨਾਈਵਾਲਾ
ਸਿਰਸਾ (ਹਰਿਆਣਾ)

# ਦੋ ਗ਼ਜ਼ਲਾਂ

*—ਮਹਿਮਾ ਸਿੰਘ ਹਲਵਾਰਵੀ*

੧

ਫੁੱਲਾਂ ਕੋਲੋਂ ਖਿੜਨਾ ਸਿੱਖ ਤੇ ਮੁਰਝਾਉਣਾ ਵੀ।
ਕੁਝ ਹੁੰਦਾ ਹੈ ਦੇਣਾ ਤੇ ਕੁਝ ਹੁੰਦਾ ਪਾਉਣਾ ਵੀ।

ਰੂਪ ਦੀ ਰਾਣੀ ਬਣਨਾ ਹੀ ਸਾਰਾ ਕੁਝ ਹੁੰਦਾ ਨ੍ਹੀਂ,
ਗੋਰੀ ਨੂੰ ਚਾਹੀਦਾ ਹੈ ਪੀਆ ਮਨ ਭਾਉਣਾ ਵੀ।

ਸਾਰੇ ਕੰਮ ਹੁਸੀਨਾ ਤੇਰੇ ਮੁੱਕੇ ਕਿੱਥੇ ਨੇ,
'ਤੂਰ' ਨੂੰ ਬਾਕੀ ਹੈ ਹਾਲੇ ਜ਼ੁਲਫ਼ੀ ਉਲਝਾਉਣਾ ਵੀ।

ਮਰਨ ਭਰਾ ਤਾਂ ਬਾਹਾਂ ਟੁੱਟਣ, ਸੱਚ ਕਿਹਾ 'ਵਾਰਿਸ'
ਟੁੱਟੀਆਂ ਹੋਈਆਂ ਬਾਹਾਂ ਨੂੰ ਪੈਂਦਾ ਗਲ ਲਾਉਣਾ ਵੀ।

ਅੱਜਕਲ੍ਹ ਆਪਣੀ ਸ਼ੁਹਰਤ ਆਪ ਬਣਾਉਣੀ ਪੈਂਦੀ ਹੈ,
ਸਿੱਖ ਲਵੋ ਯਾਰਾਂ ਤੋਂ ਕੁਝ ਪਰਚਾਰ ਕਰਾਉਣਾ ਵੀ।

ਗ਼ਜ਼ਲਾਂ ਲਿਖ ਕੇ ਹੀ ਸਾਰਾ ਕੁਝ ਨਿਬੜ ਨਹੀਂ ਜਾਂਦਾ,
ਮਿੱਠੇ ਸੁਰ ਵਿਚ ਚਾਹੀਦਾ, ਗ਼ਜ਼ਲਾਂ ਨੂੰ ਗਾਉਣਾ ਵੀ॥

੨

ਉਹਨੇ ਦਿੱਤਾ ਵਰਦਾਨ ਅਸੀਂ ਜੋ ਵੀ ਮੰਗਿਆ।
ਸਾਡੇ ਦਿਲ 'ਚੋਂ ਉਹ ਖੁਸ਼ਬੂ ਦੇ ਵਾਂਗ ਲੰਘਿਆ।

ਦਿਲ ਸਾਡਾ ਕੀਤਾ ਸਾਡੇ ਰੱਬ ਨੇ ਕਬੂਲ ਜੀ,
ਕਿ ਅਸੀਂ ਦਿਲ ਸੀ ਮੁਹੱਬਤਾਂ ਦੇ ਨਾਲ ਰੰਗਿਆ।

ਨਹੀਓਂ ਦੀਹਦਾ ਇਮਕਾਨ ਕੋਈ ਹੋਸ਼ ਆਉਣ ਦਾ,
ਨੂਰੀ-ਯਾਰ ਤਿਰੀ ਲਿਟ ਸਾਨੂੰ ਖ਼ੂਬ ਡੰਗਿਆ

ਚੰਬੇ ਦੀ ਮਹਿਕ ਜਿਹਾ ਤੇਰਾਂ ਹੈ ਵਜੂਦ ਖ਼ੁਦ,
ਕਾਹਨੂੰ ਵਾਲਾਂ 'ਚ ਗੁਲਾਬ ਦਾ ਤੂੰ ਫੁੱਲ ਟੰਗਿਆ।

ਉਹਦੇ ਮੂੰਹੋਂ ਗੱਲ ਖ਼ਾਸ ਕੋਈ ਸੁਣਨੀ ਸੀ ਅਜੇ,
ਗੱਲ ਕਹਿੰਦਾ-ਕਹਿੰਦਾ 'ਤੂਰ' ਅਸਾਂ ਕੋਲੋਂ ਸੰਗਿਆ।

ਮਿੱਠੇ ਬੋਲਾਂ ਦੀ ਲਰਜ ਅਜੇ ਗੂੰਜਦੀ ਸੁਣੇ,
ਉਹ ਬੱਲੇ ਦਿਲਦਾਰਾ, ਬੱਲੇ ਯਾਰ ਚੰਗਿਆ॥

*—ਤੂਰ ਨਿਵਾਸ, ਹਲਵਾਰਾ (ਲੁਧਿਆਣਾ)*
*ਪਿੰਨ—੧੪੧੧੦੭*

# ਗ਼ਜ਼ਲ

*—ਅਮਰਜੀਤ ਸਿੰਘ ਸੰਧੂ*

ਕੁੱਲੀਆਂ 'ਤੇ ਰੇਸ਼ਮੀ ਝੰਡੇ ਝੁਲਾਏ ਜਾਣਗੇ।
ਫਿਰ ਪੰਜਾਬੀ ਚੋਣਾਂ ਵਿਚ ਮੂਰਖ ਬਣਾਏ ਜਾਣਗੇ।

ਨੀਲੀਆਂ ਪੱਗਾਂ ਤੇ ਨੀਲੇ ਹਾਥੀਆਂ ਦੇ ਨਾਲ ਨਾਲ,
ਕਾਮਿਆਂ ਨੂੰ ਦਾਤੀਆਂ-ਥੋੜੇ ਵਿਖਾਏ ਜਾਣਗੇ।

ਖਾਣਗੇ ਰਾਜੇ ਵੀ ਕਿਰਤੀ ਦੇ ਘਰੋਂ ਰੋਟੀ ਤੇ ਸਾਗ,
ਬਿਦਰ ਤੇ ਸਾਂਵਲ ਦੇ ਫਿਰ ਨਾਟਕ ਰਚਾਏ ਜਾਣਗੇ।

ਚੀਨ ਤੇ ਰਸ਼ੀਆ ਦੀ ਮੰਗਵੀਂ ਭਾਸ਼ਾ ਫਿਰ ਬੋਲੂ ਕੋਈ,
ਧਰਮੀਆਂ ਦੇ ਧਰਮ ਦੇ ਮੌਜੂ ਉਡਾਏ ਜਾਣਗੇ।

ਇਹ ਨਹੀਂ ਸੋਚਣਗੇ ਕਿ ਜਾਂਦੇ ਨੇ ਗੱਭਰੂ ਕਿਉਂ ਵਿਦੇਸ਼
ਬਲਕਿ ਉਥੋਂ ਮੋੜ ਲੈ ਆਂਦੇ ਗਿਣਾਏ ਜਾਣਗੇ।

ਭੁੱਖ ਬਚਪਨ ਤੋਂ ਕਿਤੋਂ ਰੋਟੀ ਮਿਲੇ ਜਾ ਨਾ ਮਗਰ
ਫ਼ੀਮ, ਭੁੱਕੀ ਦਾਰੂ ਦੇ ਲੰਗਰ ਲਗਾਏ ਜਾਣਗੇ।

ਸ਼ੇਰ ਏਥੇ ਆ ਕੇ ਬੱਕਰੀ ਨੂੰ ਕਰੂਗਾ ਨਮਸਕਾਰ,
ਕੰਵਲ ਕਿਰਪਾਨਾਂ ਦੀ ਛਾਂ ਹੇਠਾਂ ਖਿੜਾਏ ਜਾਣਗੇ।

ਚੋਣ ਦੰਗਲ ਵਿਚ ਮਚਾਉਂਦੇ ਨੇ ਇਹ ਕਿੰਨੀ ਧਾਂਦਲੀ
ਬਾਪੂਆਂ ਦੀ ਛਾਂ 'ਚ ਮੁੰਡੇ ਆਜ਼ਮਾਏ ਜਾਣਗੇ।

ਮੁਫ਼ਤ ਪਾਣੀ ਦੀ ਸਹੂਲਤ ਦੇਣਗੇ ਸਾਨੂੰ ਉਹ, ਪਰ
ਲੋੜ ਵੇਲੇ ਪਾਣੀ ਦੇ ਸੂਏ ਸੁਕਾਏ ਜਾਣਗੇ।

ਸਾਡੇ ਦਾਣੇ ਰੁਲਣਗੇ ਕੌਡਾਂ ਦੇ ਭਾਅ ਮੰਡੀ 'ਚ, ਪਰ
ਦੂਣੇ ਭਾਅ ਤੇ ਮਿਰਕਣੋਂ ਦਾਣੇ ਮੰਗਾਏ ਜਾਣਗੇ।

ਸੁਣਿਆ ਹੈ ਕਿ ਇਸ ਦਫ਼ਾ ਲੁੱਟਣਗੇ ਭੱਈਏ ਬੂਥ ਵੀ
ਏਥੇ ਵੀ ਯੂ. ਪੀ. ਜਿਹੇ ਜਲਵੇ ਦਿਖਾਏ ਜਾਣਗੇ।

ਰੱਬ ਦੇ ਨਾਂ 'ਤੇ ਵੀ ਮੰਗ ਸਕਦਾ ਹੈ ਵੋਟਾਂ ਕੋਮਨਿਸਟ,
ਧਰਮੀਆਂ ਦੇ ਮੰਚ 'ਤੇ ਕੰਜਰ ਨਚਾਏ ਜਾਣਗੇ।

ਲੋਕ-ਤੰਤਰ ਨਾਂ 'ਤੇ ਫਿਰ ਚੱਲੂ ਪੁਰਾਣਾ ਸ਼ਖ਼ਸੀ-ਰਾਜ,
ਵੋਟਰਾਂ ਤੋਂ ਫਿਰ ਜੇ ਉਹ ਫ਼ਤਵੇ ਸੁਣਾਏ ਜਾਣਗੇ।

ਮਿਹਣੇ-ਮਿਹਣੀ ਹੋਣਗੇ ਰਾਜੇ ਤੇ ਰਜਵਾੜੇ ਬਹੁਤ,
ਕਾਂਡ ਅਣਹੋਏ ਵੀ ਟੀ. ਵੀ. 'ਤੇ ਵਿਖਾਏ ਜਾਣਗੇ।

ਚੋਣਾਂ ਵਿਚ ਪਰਚਾਰ ਲਈ 'ਸੰਧੂ' ਨੂੰ ਕਿਸ ਨੇ ਪੁੱਛਣੈ,
ਚਾਪਲੂਸਾਂ ਤੋਂ ਨਵੇਂ ਨਗਮੇਂ ਲਿਖਾਏ ਜਾਣਗੇ।

*੪੨੧-ਦਕੋਹਾ (ਜਲੰਧਰ)*
*ਫੋਨ-0181-6521106*

# ਇਕ ਬੂੰਦ ਪਿਆਸ

*—ਕਰਤਾਰ ਸਿੰਘ ਨੀਲਧਾਰੀ*

ਦੇਵਨ ਕੇ ਦੇਵ ਹੋ ਤੁਸੀਂ
ਜਾਂ ਹੋ ਮਹਾਂਬਲੀ ਅਵਤਾਰ,
ਜੀਵਨ ਮ੍ਰਿਤੂ ਦੇ ਸੰਗਮ ਤੇ
ਅਜੇ ਨ ਪਿਆਈ ਅਮ੍ਰਿਤਧਾਰ॥

ਜੁਗਾਂ ਜੁਗਾਂ ਦੇ ਅਰਾਧ ਦੇਵ ਹੋ
ਕਿੰਨਾ ਸੀ ਮੇਨੂੰ ਵਿਸਵਾਸ.
ਨਾ ਧੀਰਜ ਸੀ ਟੁੱਟਣ ਦਿੱਤੀ
ਖਿਲਰ ਗਈ ਜਦੋਂ ਜੀਵਨ ਆਸ॥

ਛੂਹ ਤੇਰੀ ਇਕ ਮਿਕਨਾਤੀਸੀ
ਤੁਰ ਪਏ ਮੇਰੇ ਉਖੜੇ ਸੁਆਸ.
ਹਾਰੇ ਨੂੰ ਹਰਿਨਾਮ ਜੁ ਦਿਤਾ
ਜਾਗੀ ਜਿੰਦ ਤੇ ਸਜਰੀ ਆਸ॥

ਦੇਵ! ਸੁਣੋ ਅੱਜ ਬੇਨਤੀ ਮੇਰੀ.
ਅੰਮ੍ਰਿਤ ਦੀ ਇਕ ਬੂੰਦ ਚਖਾ ਦਿਓ,
ਕਰ ਕਿਰਪਾ ਕਿਰਪਾ ਦੇ ਸਾਗਰ
ਮੇਰੇ ਤ੍ਰਾਸ ਤ੍ਰਾਣ ਮਿਟਾ ਦਿਓ॥

ਇਕ ਬੂੰਦ ਪਿਆਸ ਦੀ ਖਾਤਰ
ਅਜ਼ਲਾਂ ਤੋਂ ਦਿਲ ਮੇਰਾ ਝੂਰੇ
ਕਿਉਂ ਨਹੀਂ ਦਿਲ ਦਰਿਆ ਹੋਇਆ
ਸੁਰ ਸਾਗਰ ਰਤਨੀ ਭਰਪੂਰੇ॥

ਇਕ ਬੂੰਦ ਨੈਣਾਂ ਵਿਚ ਪਾ ਕੇ
ਯੁਗਾਂਤਰ ਦਾ ਤਿਮਰ ਮਿਟਾ ਦੇ
ਚਰਣ ਕਮਲਾਂ 'ਚ ਸੁਰਤਿ ਟਿਕਾਕੇ
ਇਕ ਵਾਰੀ ਅਨਹਦ ਨਾਦ ਸੁਣਾਦੇ॥

**ਚੰਡੀਗੜ੍ਹ**
***9888213360***

# ਗ਼ਜ਼ਲ

*—ਡੀ. ਆਰ. ਧਵਨ*

ਬਹਾਰ ਦੇ ਸੁਪਨਿਆਂ ਦੀ ਛਾਵੇਂ,
ਖ਼ਿਜ਼ਾਂ ਦਾ ਮੌਸਮ ਗੁਜ਼ਾਰ ਲੈਣਾ।
ਜਦੋਂ ਕਦੀ ਔਖ ਵੇਲੇ . ਸਾਡੀ,
ਜੋ ਲੋੜ ਹੋਏ ਪੁਕਾਰ ਲੈਣਾ।

ਬਦਲਦੇ ਮੌਸਮ, ਬਦਲਦੇ ਰਿਸ਼ਤੇ,
ਹਵਾ ਬਦਲਦੀ, ਬਦਲਦੇ ਲੋਕੀਂ,
ਅਸਾਂ ਦੀ ਫ਼ਿਤਰਤ ਨਹੀਂ ਬਦਲਣੀ,
ਜਦੋਂ ਵੀ ਆਵਾਜ਼ ਮਾਰ ਲੈਣਾ।

ਬਗ਼ਲ 'ਚ ਖ਼ੰਜਰ ਛੁਪਾ ਕੇ ਅਕਸਰ,
ਮਿਲਣਗੇ ਇਸ ਦੌਰ ਦੇ ਮਸੀਹੇ;
ਬਣਾਓ ਜਦ ਵੀ ਕਿਸੇ ਨੂੰ ਆਪਣਾ
ਤੇ ਦਿਲ 'ਚ ਝਾਤੀ ਵੀ ਮਾਰ ਲੈਣਾ।

ਕਿਸੇ ਦੇ ਹਾਸੇ ਰੁਲਾ ਕੇ ਹੱਸਣਾ,
ਨਹੀਂ ਹੈ ਇਨਸਾਨੀਅਤ 'ਚ ਸ਼ਾਮਿਲ;
ਜੇ ਦੇ ਸਕੋ ਤਾਂ ਖੁਸ਼ੀ ਹੀ ਦੇਣਾ;
ਕਿਸੇ ਦੇ ਗ਼ਮ ਦਾ ਵੀ ਭਾਰ ਲੈਣਾ।

ਜਦੋਂ ਕਦੀ ਕੋਈ ਗਮ ਸਤਾਵੇ,
ਉਦਾਸ ਹੋਵੇ ਜੇ ਦਿਲ ਦੀ ਦੁਨੀਆ;
ਤੇ ਗੁਣਗੁਣਾਉਣਾ ਖੁਸ਼ੀ ਦਾ ਨਗ਼ਮਾ,
ਤੇ ਛੇੜ ਮਨ ਦੀ ਸਿਤਾਰ ਲੈਣਾ।

ਖੁਸ਼ੀ ਨਹੀਂ ਹਰ ਕਿਸੇ ਦੀ ਕਿਸਮਤ,
ਕਿਸੇ ਦੇ ਹਿੱਸੇ ਤਾਂ ਆਉਣਗੇ ਗ਼ਮ;
ਕਦੀ ਪਵੇ ਲੋੜ ਗ਼ਮ ਦੀ ਜੇਕਰ,
ਤੇ ਸਾਡੇ ਕੋਲੋਂ ਉਧਾਰ ਲੈਣਾ।

ਹਰੇਕ ਪਲ ਜ਼ਿੰਦਗੀ ਦਾ ਮੁਸ਼ਕਿਲ,
ਨ ਕੋਈ ਰਾਹਬਰ, ਨ ਕੋਈ ਮੁਨਸਿਫ਼;
ਇਹ ਦੌਰ ਜਾਣਾ ਹੈ, ਜਾਣ ਵਾਲਾ,
"ਧਵਨ" ਇਹ ਗ਼ਰਦਿਸ਼ ਸਹਾਰ ਲੈਣਾ।

# ਦੋ ਗੀਤ

*—ਪੂਰਨ ਸਿੰਘ ਨਿਰਾਲਾ*

## ਤੇਰੇ ਰੰਗ ਵਿਚ ਮਨ ਰੰਗ ਛੱਡਿਆ

ਤੇਰੀ ਯਾਦ ਦਿਲ ਕਰ ਤੰਗ ਛਡਿਆ, ਚੀਨੀ ਵਾਲਿਆ।
ਤੇਰੇ ਰੰਗ ਵਿਚ ਮੰਨ ਰੰਗ ਛਡਿਆ, ਚੀਨੀ ਵਾਲਿਆ।

ਦਿਲ ਵਿਚ ਉਠਦੀ ਏ ਗਮਾਂ ਵਾਲੀ ਲੈਹਰ ਵੇ।
ਲਗਦਾ ਨਹੀਂ ਮਨ ਹੁਣ ਤੇਰੇ ਤੋਂ ਬਗੈਰ ਵੇ।
ਦੁਨੀਆ ਦਾ ਹੁਣ ਤ ਏ ਸੰਗ ਛਡਿਆ ਚੰਨੀ ਵਾਲਿਆ।
ਤੇਰੇ ਰੰਗ ਵਿਚ ਮਨ ਰੰਗ ਛਡਿਆ, ਚੀਨੀ ਵਾਲਿਆ।

ਤੇਰੇ ਤੇ ਵਿਛੋੜੇ ਵਾਲੀ ਪੌਣ ਸਿਲੀ ਸਿਲੀ ਵੇ।
ਹੰਝੂਆਂ ਦੇ ਨਾਲ ਅਜੇ ਧਰਤੀ ਉਹ ਗਿੱਲੀ ਵੇ।
ਜਿਥੇ ਸਾਡਾ ਦਿਲ ਸੂਲੀ ਟੰਗ ਛਡਿਆ, ਚੀਨੀ ਵਾਲਿਆ।
ਤੇਰੇ ਰੰਗ ਵਿਚ ਮਨ ਰੰਗ ਛਡਿਆ, ਚੀਨੀ ਵਾਲਿਆ।

ਤੇਰੀ ਯਾਦ ਵਿਚ ਲੱਖਾਂ ਪਾਠ ਵੀ ਕਰਾਏ ਸੀ
ਹਵਨਾਂ ਦੀ ਲਾਟ ਤੇ ਪਤੰਗੇ ਵਾਂਗੂ ਆਏ ਸੀ
ਪਿਆਰ ਮਸਤਾਨਿਆਂ ਨੂੰ ਡੰਗ ਛਡਿਆ ਚੀਨੀ ਵਾਲਿਆ
ਤੇਰੇ ਰੰਗ ਵਿਚ ਮਨ ਰੰਗ ਛਡਿਆ ਚੀਨੀ ਵਾਲਿਆ।

ਹਰੀ ਪ੍ਰਤਾਪ ਗੁਰਾਂ ਆਉਣਾ ਸਮਝਾਈ ਸੀ
ਉਹਨਾਂ ਇਕਰਾਰਾਂ ਵਿਚ ਆਰਜ਼ੂ ਲੰਘਾਈ ਸੀ
ਗੁਰੂ ਜਗਜੀਤ ਦੱਸ ਢੰਗ ਛਡਿਆ, ਚੀਨੀ ਵਾਲਿਆ
ਤੇਰੇ ਰੰਗ ਵਿਚ ਮਨ ਰੰਗ ਛਡਿਆ, ਚੀਨੀ ਵਾਲਿਆ।

ਗੁਰੂ ਰਾਮ ਸਿੰਘ ਘੱਲੋ ਆਉਣ ਦਾ ਜਵਾਬ ਵੀ
ਜ਼ਿੰਦਗੀ ਦਾ ਹੋਜੇ ਨਾ 'ਪੂਰਨ' ਹਿਸਾਬ ਵੀ
ਲਭਦੇ ਨਹੀਂ ਸਾਗਰਾਂ ਨੂੰ ਲੰਘ ਛਡਿਆ, ਚੀਨੀ ਵਾਲਿਆ।
ਤੇਰੇ ਰੰਗ ਵਿਚ ਮਨ ਰੰਗ ਛਡਿਆ ਚੀਨੀ ਵਾਲਿਆ।

## ਸਤਿਗੁਰੂ ਦਵਾਰੇ ਤੇਰੇ ਤੇ

ਸਤਿਗਰੂ ਦਵਾਰੇ ਤੇਰੇ ਜੋ ਮਾਣ ਗਵਾਕੇ ਆ ਜਾਂਦਾ
ਦੁਖੜੇ ਮੁਕ ਜਾਂਦੇ ਜਨਮਾਂ ਦੇ ਉਹ ਮੰਗੀਆਂ ਮੁਰਾਦਾ ਪਾ ਜਾਂਦਾ।

ਉਹਦੇ ਨੂਰ ਦੀ ਐਸੀ ਝਲਕ ਪਵੇ ਤਨ ਮਨ ਹੀ ਜਨ ਦਾ ਖਿਲ ਜਾਵੇ
ਜੋ ਵੀ ਦਿਲ ਉਹਦੇ ਤ੍ਰਿਸ਼ਨਾ ਏ ਹਰ ਹਾਲੇ ਉਸ ਨੂੰ ਮਿਲ ਜਾਵੇ
ਨਤ ਮਸਤਕ ਹੁੰਦੇ ਤਰ ਜਾਂਦੇ ਸਭ ਹੀ ਗਮ ਦੂਰ ਭਜਾ ਜਾਂਦਾ
ਸਤਿਗਰੂ ਦਵਾਰੇ ਤੇਰੇ ਤੇ ਜੋ ਮਾਣ ਗਵਾਕੇ ਆ ਜਾਂਦਾ।

ਸਭ ਖਲਕਤ ਉਸਨੂੰ ਜਾਨਦੀ ਏ ਕਿਸ ਹਾਲ ਸਦਾਮਾ ਅਇਆ ਸੀ।
ਜੋ ਖਾਸ ਪਿਆਰਾ ਪਾ ਸਕਦਾ ਉਸਨੇ ਉਹ ਰੁਤਬਾ ਪਾਇਆ ਸੀ।
ਗੁਰ ਸਾਥੀ ਨਹੀਂ ਦਰਯੋਧਨ ਦਾ ਅਰਜਨ ਦਾ ਸਾਥ ਨਿਭਾ ਜਾਂਦਾ
ਸਤਿਗੁਰੂ ਦਵਾਰੇ ਤੇਰੇ ਤੇ ਜੋ ਮਾਣ ਗਵਾਕੇ ਆ ਜਾਂਦਾ।

ਸ੍ਰੀ ਕ੍ਰਿਸ਼ਨ ਪਿਆਰ ਦਾ ਕਾਇਲ ਸੀ ਉਹ ਸਾਗ ਅਲੂਣਾ ਖਾ ਗਿਆ ਸੀ
ਉਸ ਨਹੀਂ ਜਨਾਇਆ ਪਿਆਰ ਨੂੰ ਛਿਲਾਂ ਨੂੰ ਭਾਗ ਲਗਾ ਗਿਆ ਸੀ
ਭਾਗੋ ਦੀ ਨਹੀਂ ਪਰਵਾਹ ਕਰਦਾ ਲਾਲੋ ਨੂੰ ਗਲੇ ਲਗਾ ਜਾਂਦਾ
ਸਤਿਗੁਰੂ ਦਵਾਰੇ ਤੇਰੇ ਤੇ ਜੋ ਮਾਣ ਗਵਾਕੇ ਆ ਜਾਂਦਾ।

ਜਿਹੜੇ ਬਣ ਜਾਂਦੇ ਮਾਲਕ ਦੇ ਸ਼ੀਤਲ ਥੰਮ ਲਗਦੇ ਮਗਦੇ ਨੇ
ਤਰ ਜਾਂਦੇ ਗਹਰੇ ਸਾਗਰ ਤੋ ਉਹ ਸਫ਼ਲ ਕਿਨਾਰੇ ਲਗਦੇ ਨੇ
ਜੋ ਬਣ ਜਾਂਦੇ ਪ੍ਰਹਿਲਾਦ ਉਹਦੇ, ਕੀੜੀ ਉਹ ਬਣ ਕੇ ਆ ਜਾਂਦਾ
ਸਤਿਗੁਰੂ ਦਵਾਰੇ ਤੇਰੇ ਤੇ ਜੋ ਮਾਣ ਗਵਾਕੇ ਆ ਜਾਂਦਾ

ਜੋ ਸਮਝ ਲਵੇ ਇਸ ਦੁਨਿਆ ਨੂੰ ਬਸ ਅਲਖ ਜਗਾ ਕੇ ਜਾਣਾ ਏ
ਰਾਹ ਲਭ ਲੈਂਦੇ ਬੈਕੁੰਠਾਂ ਦਾ ਮਿਲ ਜਾਂਦਾ ਸਫਲ ਟਿਕਾਣਾ ਏ
ਚਰਨੀਂ ਲਾ ਲਵੇ ਨਿਰਾਲੇ ਨੂੰ ਹਰ ਦੁਖ ਤੋਂ ਆਪ ਬਚਾ ਜਾਂਦਾ
ਸਤਿਗੁਰੂ ਦਵਾਰੇ ਤੇਰੇ ਤੇ ਜੋ ਮਾਣ ਗਵਾਕੇ ਆ ਜਾਂਦਾ।

*ਐਲਨਾਬਾਦ (ਸਿਰਸਾ)*
*ਹਰਿਆਣਾ*

# ਨਵਾਂ ਸਾਲ ਮੁਬਾਰਕ ਹੋਵੇ !

—ਡਾ. ਹਰਨੇਕ ਸਿੰਘ ਕੋਮਲ

ਬੀਤੇ ਨੂੰ ਅਲਵਿਦਾ ਕਹਿ ਕੇ
ਨਵੇਂ ਸਾਲ ਦਾ ਕਰੋ ਸਵਾਗਤ
ਨਵੇਂ ਸਾਲ ਦੀ ਖੁਸ਼ੀ ਮਨਾਓ।

ਪਿਛਲੇ ਸਾਲ ਦਾ ਲਾਹ ਕੈਲੰਡਰ
ਕੈਲੰਡਰ ਚੜ੍ਹਦੇ ਸੂਰਜ ਵਾਲਾ
ਕਮਰੇ ਦੇ ਵਿੱਚ ਤੁਸੀਂ ਸਜਾਓ।

ਸੱਜਣਾਂ-ਮਿਤਰਾਂ ਨੇ ਜੋ ਭੇਜੇ
ਸੁਭ-ਇਛਾਵਾਂ ਵੰਡਦੇ ਕਾਰਡ
ਕਰ 'ਕੱਠੇ ਘਰ ਮਹਿਕਾਓ।

ਨਵੇਂ ਸਾਲ ਦਾ ਪਹਿਲਾ ਦਿਨ ਹੈ
ਹੋਵੇ ਇਹ ਦਿਨ ਭਾਗਾਂ ਭਰਿਆ
ਰਲਮਿਲ ਸਾਰੇ ਜਸ਼ਨ ਮਨਾਓ।

ਨਵਾਂ ਸਾਲ ਹੈ, ਅੰਬਰ ਦੇ ਵਿੱਚ
ਦੇਖੋ ਕੋਈ ਉੱਡਦਾ ਪੰਛੀ
ਉਸ ਦੇ ਵਰਗੀ ਸੋਚ ਬਣਾਓ।

ਨਵੇਂ ਸਾਲ ਦੇ ਸੂਰਜ ਪਾਸੋਂ
ਲੈ ਕੇ ਕਿਰਨ ਸੁਨਹਿਰੀ ਕੋਈ
ਧੁੰਦਲੇ ਜੀਵਨ ਨੂੰ ਰੁਸ਼ਨਾਓ।

ਜ਼ਿੰਦਗੀ ਦੀ ਇਸ ਪੁਸਤਕ ਦਾ ਹੁਣ
ਪਰਤੋਂ ਕੋਈ ਅਗਲਾ ਪੰਨਾ
ਪੜ੍ਹੋ, ਸਮਝੋ ਤੇ ਸਮਝਾਓ।

ਕੱਲ੍ਹ ਦਾ ਕੋਈ ਸੁਨਹਿਰੀ ਸੁਪਨਾ
ਮਨ 'ਚ ਸਾਂਭ ਕੇ ਰੱਖਿਆ ਹੈ ਜੋ
ਨਵੇਂ ਸਾਲ ਦੀ ਝੋਲੀ ਪਾਓ।

ਨਵੇਂ ਸਾਲ ਦੀ ਆਮਦ ਵੇਲੇ
ਹੱਥ ਜੋੜ ਕਰੋ ਅਰਜੋਈ
ਮਾਨਵਤਾ ਦੀ ਖ਼ੈਰ ਮਨਾਓ।

ਬੀਤੇ ਨੇ ਤਾਂ ਮੁੜ ਨਾ ਆਉਣਾ
ਅੱਗੇ ਵਧਣਾ ਹੀ ਜ਼ਿੰਦਗੀ ਹੈ
ਅੱਗੇ-ਅੱਗੇ ਵਧਦੇ ਜਾਓ।

ਕੀਤਾ ਹੁਣ ਤੱਕ ਸਫ਼ਰ ਬੜਾ ਹੈ
ਪੈਂਡਾ ਅਜੇ ਬੜਾ ਹੈ ਬਾਕੀ
ਤਕੜੇ ਹੋ ਕੇ ਕਦਮ ਵਧਾਓ।

ਹੋਵੇ ਸਾਲ ਇਹ ਮਹਿਕਾਂ-ਭਰਿਆ
ਧਰਤੀ ਉਤੋਂ ਕੰਡੇ ਹੂੰਝੋ
ਧਰਤੀ ਫੁੱਲਾਂ ਨਾਲ ਸਜਾਓ।

ਰੁੱਸ ਕੇ ਵੀ ਤਾਂ ਕੀ ਖੱਟਿਆ ਹੈ
"ਨਵਾਂ ਸਾਲ ਮੁਬਾਰਕ ਹੋਵੇ"
ਕਹਿ ਕੇ, ਰੁੱਸੇ ਯਾਰ ਮਨਾਓ।

ਛੱਡੋ ਪਰੇ ਪੁਰਾਣੇ ਕਿੱਸੇ
ਛੇੜੋ ਨਾ ਹੁਣ ਰਾਗ ਪੁਰਾਣੇ
'ਕੋਮਲ', ਨਵੀਂ ਗ਼ਜ਼ਲ ਸੁਣਾਓ।

੦੧੬੩੭-੨੬੧੪੧੪

ਨਜ਼ਮ

# ਕੱਲ੍ਹ ਤੇ ਅੱਜ

—ਰਛਪਾਲ ਸਿੰਘ ਬੰਧਣ

ਕੱਲ੍ਹ ਮੇਰੇ ਵਿਹੜੇ ਖੁਸ਼ੀਆਂ ਨੱਚੀਆਂ
ਹਰ ਕੋਈ ਨੇੜੇ ਹੋ ਹੋ ਢੁੱਕੇ।
ਹਰ ਕੋਈ ਮੈਨੂੰ ਆਪਣਾ ਸਮਝੇ,
ਹਰ ਕੋਈ ਮੈਨੂੰ ਆਪਣਾ ਜਾਪੇ
ਸੱਤ-ਬਿਗਾਨਾ ਰਿਸ਼ਤੇਦਾਰ
ਸਭੇ ਮੇਰੀਆਂ ਖੁਸ਼ੀਆਂ ਦੇ ਹੋਏ ਸਾਂਝੀਦਾਰ।

ਅੱਜ ਮੇਰੇ ਵਿਹੜੇ ਗ਼ਮੀਆਂ ਨੱਚੀਆਂ।
ਹਰ ਕੋਈ ਪਾਸਾ ਵੱਟ ਕੇ ਲੰਘੇ।
ਹਰ ਕੋਈ ਮੈਨੂੰ ਓਪਰਾ ਸਮਝੇ,
ਹਰ ਕੋਈ ਮੈਨੂੰ ਓਪਰਾ ਭਾਸੇ।
ਕੋਈ ਨਾ ਆਇਆ ਦੇਣ ਦਿਲਾਸੇ.
ਕੋਈ ਨਾ ਬਣਿਆ ਰਿਸ਼ਤੇਦਾਰ,
ਕੋਈ ਨਾ ਬਣਿਆ
ਦੋ ਹੰਝੂਆਂ ਦਾ ਸਾਂਝੀਦਾਰ।
ਕੱਲ੍ਹ ਮੇਰੇ ਵਿਹੜੇ ਖੁਸ਼ੀਆਂ ਨੱਚੀਆਂ।
ਅੱਜ ਮੇਰੇ ਵਿਹੜੇ ਗ਼ਮੀਆਂ ਨੱਚੀਆਂ

੧੮੦, ਪ੍ਰੀਤ ਨਗਰ, ਸੋਢਲ ਰੋਡ

## ਨਨਕਾਣੇ ਦੀ ਨਗਰੀ

*—ਸੁਰਜੀਤ ਸਿੰਘ 'ਅਮਰ'*

ਨਨਕਾਣੇ ਦੀ ਨਗਰੀ ਅੱਗੇ ਸੀਸ ਝੁਕਾਂਦੇ ਸਾਰੇ
ਕਿਉਂਕਿ ਏਥੇ ਜਨਮ ਲਿਆ ਸੀ ਸਤਿਗੁਰ ਨਾਨਕ ਪਿਆਰੇ।

ਨਨਕਾਣੇ ਦੀ ਨਗਰ ਵਿੱਚ ਜਦ ਹੋਈ ਧਰਮ ਦੀ ਹਾਨੀ
ਲਛਮਣ ਅਤੇ ਦਲੀਪ ਸਿੰਘ ਨੇ ਕੀਤੀ ਸੀ ਕੁਰਬਾਨੀ

ਨਨਕਾਣੇ ਦੀ ਨਗਰੀ ਤਾਂ ਹੈ ਸਾਡਾ ਪਾਕ ਮਦੀਨਾ
ਇਹਦੇ ਬਾਝੋਂ ਦੁਨੀਆਂ ਅੰਦਰ ਕੀ ਹੈ ਸਾਡਾ ਜੀਣਾ

ਨਨਕਾਣੇ ਦੀ ਨਗਰੀ ਵਿਚ ਜਦ ਲਗਦੇ ਹੈਸਨ ਮੇਲੇ
ਮੁੜ-ਮੁੜ ਦੇ ਹੁਣ ਯਾਦ ਅਸਾਨੂੰ ਆਉਂਦੇ ਨੇ ਉਹ ਵੇਲੇ

ਨਨਕਾਣੇ ਦੀ ਨਗਰੀ ਦੇ ਹਾਂ ਬਣ ਗਏ ਅਸੀਂ ਪੁਜਾਰੀ
ਇਹਦੇ ਵਰਗੀ ਹੋਰ ਨਾ ਕੋਈ ਡਿੱਠੀ ਦੁਨੀਆਂ ਸਾਰੀ

ਨਨਕਾਣੇ ਦੀ ਨਗਰੀ ਵੀਰੋ! ਸਾਡੇ ਦਿਲੀਂ ਸਮਾਈ
ਗੁਰ ਨਾਨਕ ਦੇ ਚਰਨਾਂ ਦੀ ਹੈ ਛੋਹ ਏਸ ਨੇ ਪਾਈ

ਨਨਕਾਣੇ ਦੀ ਨਗਰੀ ਵੀਰੋ! ਸਭ ਦੇ ਦੁਖੜੇ ਟਾਲੇ
ਔਪਰ ਇਸ ਦੇ ਦਰਸ਼ਨ ਕਰਦੇ 'ਅਮਰ' ਨਸੀਬਾਂ ਵਾਲੇ।

## ਰੁਬਾਈਆਂ

*—ਪ੍ਰਿੰ. ਨਵਰਾਹੀ ਘੁਗਿਆਣਵੀ*

ਇੱਕ ਪਿਛੋਕੜ, ਵਿਰਸਾ ਇੱਕੋ, ਖ਼ੂਨ ਇੱਕ, ਇੱਕ ਬੋਲੀ।
ਫੇਰ ਵੀ ਕਿਉਂ ਇਹ ਚਾਰ ਕੁ ਸਾਲੀਂ, ਖੇਲ੍ਹਣ ਰੱਤ ਦੀ ਹੋਲੀ।
ਪਤਾ ਨਹੀਂ ਕਿਉਂ ਸੋਚ ਇਨ੍ਹਾਂ ਦੀ ਪੁੱਠੇ ਪਾਸੇ ਲੱਗੀ;
'ਨਵਰਾਹੀ ਸ਼ੋਭਾ ਨਹੀਂ ਦਿੰਦੇ, ਲੜਨ ਜਦੋਂ ਹਮਜੋਲੀ।

ਕਦੇ ਕਦੇ ਮੇਰਾ ਜੀਅ ਕਰਦਾ ਹੈ, ਹੋ ਜਾਵਾਂ ਸੰਨਿਆਸੀ।
ਕਦੇ ਕਦੇ ਮੇਰੇ ਦਿਲ ਦੇ ਅੰਦਰ, ਛਾ ਜਾਏ ਘੋਰ ਉਦਾਸੀ।
ਮਨ ਉਪਰਾਮ ਅਕਾਰਨ ਹੀ ਕਿਉਂ ਢਹਿੰਦੀ ਕਲਾ 'ਚ ਜਾਵੇ;
'ਨਵਰਾਹੀਂ ਰੱਬ ਜਾਣੇ ਕੀਕਣ, ਹੋਸੀ ਬੰਦ ਖ਼ਲਾਸੀ ?

ਮਨ ਚੰਦਰੇ ਦੇ ਆਖੇ ਲੱਗ ਕੇ, ਕਰ ਨਾ ਬੈਠੀਂ ਕਾਰਾ।
ਇਸ ਰਾਹ ਅੰਦਰ ਕੰਡੇ, ਸੂਲਾਂ ਟੋਏ, ਚਿੱਕੜ ਗਾਰਾ।
ਚੰਗਾ ਹੈ ਪਗਡੰਡੀ ਉੱਤੇ ਟੁਰਿਆ ਜਾ ਚੁੱਪ ਕਰ ਕੇ;
'ਨਵਰਾਹੀ' ਇਸ ਦਲਦਲ ਕੋਲੋਂ, ਕਰਨਾ ਠੀਕ ਕਿਨਾਰਾ।

*ਨਹਿਰ ਨਜ਼ਾਰਾ ਨਿਊ ਹਰਿੰਦਰ ਨਗਰ, ਫ਼ਰੀਦਕੋਟ*
*੧੫੧੨੦੩*

## ਪ੍ਰਿੰ. ਕਾਲੜਾ ਨੂੰ ਬਾਬਾ ਬਲਵੰਤ ਅਵਾਰਡ

ਪੰਜਾਬੀ ਸਾਹਿਤ ਟਰੱਸਟ ਢੁੱਡੀਕੇ ਵੱਲੋਂ ਪ੍ਰਿੰ. ਕਰਤਾਰ ਸਿੰਘ ਕਾਲੜਾ ਨੂੰ ਕਵਿਤਾ ਦੇ ਖੇਤਰ ਵਿਚ ਪ੍ਰਸੰਸਾ ਮਈ ਯੋਗਦਾਨ ਨੂੰ ਮੁੱਖ ਰੱਖਦਿਆਂ



ਬਾਵਾ ਬਲਵੰਤ ਅਵਾਰਡ ਲਈ ਚੁਣਿਆ ਗਿਆ ਹੈ। ਸੂਚਨਾ ਅਨੁਸਾਰ ਇਹ ਅਵਾਰਡ ਮਿਤੀ ੨੫ ਦਸੰਬਰ ਨੂੰ ਪੰਜਾਬੀ ਭਵਨ ਲੁਧਿਆਣਾ ਵਿਚ ਪ੍ਰਦਾਨ ਕੀਤਾ ਜਾਣਾ ਹੈ। ਇਸ ਅਵਾਰਡ ਵਿਚ ਇਕ ਦੁਸ਼ਾਲਾ, ਪੰਦਰਾਂ ਹਜ਼ਾਰ ਰੁਪਏ ਦੀ ਥੈਲੀ ਨਾਲ ਅੰਲਕ੍ਰਿਤ ਕੀਤਾ ਜਾਂਦਾ ਹੈ। ਟਰੱਸਟ ਦੇ ਜਨਰਲ ਸਕੱਤਰ ਪ੍ਰਸਿੱਧ ਨਾਵਲਕਾਰ ਸ. ਜਸਵੰਤ ਸਿੰਘ ਕੰਵਲ ਹਨ।

## ਸ੍ਰੀ ਭੈਣੀ ਸਾਹਿਬ ਵਿਚ ਕਵੀ ਦਰਬਾਰ

ਸ੍ਰੀ ਭੈਣੀ ਸਾਹਿਬ ਵਿਚ ਜੱਪ ਪਰਯੋਗ ਦੇ ਮੇਲੇ ਸਮੇਂ ੭ ਦਸੰਬਰ ੨੦੦੬ ਨੂੰ ਇਕ ਭਰਵਾਂ ਕਵੀ ਦਰਬਾਰ ਹੋਇਆ।

ਇਸ ਕਵੀ ਦਰਬਾਰ ਵਿਚ ਸ. ਸਵਰਨ ਸਿੰਘ ਬਾਜਵਾ, ਹਰਭਜਨ ਸਿੰਘ ਰਾਜਾ, ਪੂਰਨ ਸਿੰਘ ਨਿਰਾਲਾ, ਸੂਬਾ ਸੁਰਿੰਦਰ ਕੌਰ ਖਰਲ, ਕੁਲਦੀਪ ਸਿੰਘ ਦੀਪ, ਗੁਰਸੇਵ ਸਿੰਘ ਭੈਣੀ ਸਾਹਿਬ, ਸੂਬਾ ਅਮਰੀਕ ਸਿੰਘ (ਮਾਸਟਰ ਅਮਰੀਕ ਸਿੰਘ ਦੀਆਂ ਕਵਿਤਾਵਾਂ ਦਾ ਗਾਇਣ), ਬੀਬੀ ਰਾਜਿੰਦਰ ਕੌਰ, ਜੁਗਿੰਦਰ ਸਿੰਘ ਕੰਗ, ਪ੍ਰਕਾਸ਼ ਰਾਏਸਰੀ, ਸੁਰਿੰਦਰ ਕੌਰ ਦਿੱਲੀ, ਗੁਰਚਰਨ ਕੌਰ ਕੋਚਰ, ਜੁਗਿੰਦਰ ਸਿੰਘ ਮੁਕਤਾ, ਕਮਾਲ ਸਿੰਘ ਕਮਾਲਾ, ਗੁਰਦੀਸ਼ ਕੌਰ ਗਰੇਵਾਲ, ਬਲਬੀਰ ਸਿੰਘ ਢਿਲੋਂ, ਅਮਰਜੀਤ ਕੌਰ ਲੁਧਿਆਣਾ, ਹਰਦੇਵ ਸਿੰਘ, ਹਰਭਜਨ ਸਿੰਘ ਪਰਵਾਨਾ, ਸਾਧੂ ਸਿੰਘ ਕਿਸਾਨ, ਸੂਬਾ ਬਲਵਿੰਦਰ ਸਿੰਘ ਝੱਲ ਪ੍ਰੋ. ਤਾਰਾ ਸਿੰਘ ਅਨਜਾਣ ਹੋਰਾਂ ਆਪਣੀ ਹਾਜ਼ਰੀ ਕਵਿਤਾ ਤੇ ਵਿਚਾਰਾਂ ਨਾਲ ਲਵਾਈ। ਕਵੀ ਦਰਬਾਰ ਦੀ ਪ੍ਰਧਾਨਗੀ ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਅਤੇ ਪ੍ਰੋ. ਤਾਰਾ ਸਿੰਘ ਅਨਜਾਣ ਸੰਪਾਦਕ ਸਤਿਜੁਗ ਹੋਰਾਂ ਕੀਤੀ ਅਤੇ ਸਟੇਜ ਸੰਚਾਲਨ ਸੂਬਾ ਬਲਵਿੰਦਰ ਸਿੰਘ ਝੱਲ ਨੇ ਕਾਮਯਾਬੀ ਨਾਲ ਕੀਤਾ।

# ਬਸੰਤ ਪੰਚਮੀ ਤੇ ਸਤਿਗੁਰੂ ਰਾਮ ਸਿੰਘ

*—ਜਗਦੀਸ਼ ਸਿੰਘ ਵਰਿਆਮ*

ਇਹ ਲੇਖ ਵਰਿਆਮ ਦੀ ਪ੍ਰਕਾਸ਼ਨਾ ਤੋਂ ਸਾਢੇ ਸਤ ਸਾਲ ਪਹਿਲਾਂ ਛਪਿਆ ਸੀ। ਭਾਵ ਅੱਜ ਤੋਂ ੩੯ ਸਾਲ ਪਹਿਲਾਂ। ਲੇਖਕ ਦੇ ਤੌਰ ਤੇ ਨਾਮ ਜਗਦੀਸ਼ ਸਿੰਘ ਸਕੱਤਰ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ ਛਪਿਆ ਸੀ। ਛਾਪਣ ਵੇਲੇ ਲੇਖ ਵਿਚ ਕੁਝ ਕੁ ਤਬਦੀਲੀਆਂ ਕੀਤੀਆਂ ਗਈਆਂ ਸਨ ਜਿਵੇਂ ਹੈਡਿੰਗ ਵਿਚ ਗੁਰੂ ਦੀ ਥਾਂ ਬਾਬਾ ਕੀਤਾ ਗਿਆ ਸੀ। ਛੱਪਿਆ ਹੈਡਿੰਗ ਸੀ "ਬਸੰਤ ਦੇ ਕ੍ਰਾਂਤੀਕਾਰੀ ਬਾਬਾ ਰਾਮ ਸਿੰਘ", ਪਰ ਬਾਕੀ ਲੇਖ ਜਿਵੇਂ ਲਿਖਿਆ ਛਾਪਿਆ ਗਿਆ। ਪੁਰਾਣੇ ਕਾਗਜ਼ਾਂ ਦੀ ਫੋਲਾ ਫਲਾਈ ਵਿਚੋਂ ਜਰਜਰ ਹੋਏ ਕਾਗਜ਼ਾਂ ਵਿਚ ਇਹ ਮਿਲਿਆ। ਜੇ ਕੋਈ ਵਿਸ਼ੇਸ਼ਤਾ ਹੈ ਤਾਂ ਇਹ ਕਿ ਇਹ ਰੋਜ਼ਾਨਾ ਅਕਾਲੀ ਪੱਤ੍ਰਕਾ ਜਲੰਧਰ ਅਖ਼ਬਾਰ ਵਿਚ ੩ ਫਰਵਰੀ ੧੯੬੮ ਦੇ ਬਸੰਤ ਐਡੀਸ਼ਨ ਵਿਚ ਛੱਪਿਆ ਸੀ। ਇਕ ਤਾਂ ਇਹ ਲੇਖ ਸਾਂਭਣ ਦੇ ਮੰਤਵ ਨਾਲ ਅਤੇ ਦੂਜਾ ਸੰਪਾਦਕ ਵਰਿਆਮ ਦੀ ਆਰੰਭਕ ਸਮੇਂ ਦੀ ਸ਼ੈਲੀ ਸ਼ਬਦਾਵਲੀ ਦੀ ਸੰਭਾਲ ਵਾਸਤੇ ਇਥੇ ਛਾਪਿਆਂ ਜਾ ਰਿਹਾ ਹੈ। ਲੰਬਾ ਸਮਾਂ ਕੁਝ ਅਖ਼ਬਾਰਾਂ ਗੁਰੂ ਰਾਮ ਸਿੰਘ ਨਾਲੋਂ ਗੁਰੂ ਵਿਸ਼ੇਸ਼ਣ ਕੱਟ ਕੇ ਬਾਬਾ ਛਾਪਦੇ ਰਹੇ ਹਨ ਪਰ ਅੱਜ ਕਾਫੀ ਫਰਕ ਪੈ ਚੁੱਕਾ ਹੈ। ਸ਼ਹੀਦ ਭਗਤ ਸਿੰਘ ਆਪਣੇ ਇਕ ਲੇਖ ਨਾਲ ਸੰਪਾਦਕ ਨੂੰ ਹਦਾਇਤ ਕੀਤੀ ਸੀ ਕਿ ਮੇਰੇ ਲੇਖ ਨਾਲ ਗੁਰੂ ਰਾਮ ਸਿੰਘ ਲਿਖਿਆ ਜਾਵੇ ਬਾਬਾ ਰਾਮ ਸਿੰਘ ਨਹੀਂ। ਉਂਝ ਇਹ ਵਤੀਰਾ ਕੁਝ ਅਖ਼ਬਾਰਾਂ ਰਸਾਲਿਆ ਵਿਚ ਅਜੇ ਜਾਰੀ ਹੈ।

ਅਕਾਲੀ ਪੱਤ੍ਰਕਾ ਵਿਚ ਇਹ ਲੇਖ ਦੁਬਾਰਾ ਵੀ ਛਾਪਿਆ ਗਿਆ ਸੀ। ਉਦੋਂ ਇਸ ਅਖ਼ਬਾਰ ਦੇ ਸੰਪਾਦਕ ਸ. ਸ਼ਾਦੀ ਸਿੰਘ ਸਨ ਅਤੇ ਕਰਤਾ ਧਰਤਾ ਮਸ਼ਹੂਰ ਅਕਾਲੀ ਲੀਡਰ ਸ. ਅਮਰ ਸਿੰਘ ਦੁਸਾਂਝ ਸਨ ਜੋ ਨਾਮਧਾਰੀ ਸਮਾਗਮਾਂ ਤੇ ਅਕਸਰ ਜਾਇਆ ਕਰਦੇ ਸਨ। — ਸੰਪਾਦਕ

ਬਸੰਤ ਪੰਚਮੀ ਦਾ ਦਿਨ ਆਪਣੇ ਨਾਲ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਲੈ ਕੇ ਆਉਂਦਾ ਹੈ। ਸੰਨ ੧੮੧੬ ਦੀ ਬਸੰਤ ਪੰਚਮੀ ਨੂੰ ਇਸ ਮਹਾਂ ਇਨਕਲਾਬੀ ਨੇਤਾ ਨੇ ਭੈਣੀ ਜ਼ਿਲ੍ਹਾ ਲੁਧਿਆਣਾ ਵਿਚ ਇਕ ਕਿਰਤੀ ਤਰਖਾਣ ਸਿੰਘ ਬਾਬਾ ਜੱਸਾ ਸਿੰਘ ਦੇ ਘਰ ਜਨਮ ਲਿਆ। ਜਿਸ ਤਰ੍ਹਾਂ ਬਸੰਤ ਬਹਾਰ ਆਉਣ ਉਤੇ ਬਿਰਖਾਂ ਬੂਟਿਆਂ ਦੀਆਂ ਸੁੱਕੀਆਂ ਟਾਹਣੀਆਂ ਵਿਚ ਨਵੀਂ ਜਾਨ ਆ ਪੈਂਦੀ ਹੈ ਇਸੇ ਪ੍ਰਕਾਰ ਹੀ ਆਪ ਜੀ ਦੀ ਆਮਦ ਨਾਲ ਪੰਜਾਬ ਦੇ ਜੀਵਨ ਵਿਚ ਨਵੀਂ ਜਾਗ੍ਰਿਤੀ ਦੀ ਬਹਾਰ ਆ ਗਈ।

ਬਚਪਨ ਵਿਚ ਹੀ ਮਾਤਾ ਸਦਾ ਕੌਰ ਨੇ ਪਹਿਲੇ ਗੁਰੂਆਂ, ਭਗਤਾਂ ਅਤੇ ਸੂਰਬੀਰ ਸਿੰਘਾਂ ਦੀਆਂ ਕਥਾਵਾਂ ਸੁਣਾ ਕੇ ਆਪ ਜੀ ਅੰਦਰ ਪ੍ਰਭੂ ਭਗਤੀ, ਦੇਸ਼ ਭਗਤੀ ਗੁਰਸਿੱਖੀ ਅਤੇ ਕੁਰਬਾਨੀ ਭਰਿਆ ਜੀਵਨ ਜੀਉਣ ਦਾ ਜਜ਼ਬਾ ਭਰ ਦਿੱਤਾ। ਸੰਨ ੧੮੩੬ ਵਿਚ ਆਪ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਭਰਤੀ ਹੋਏ। ਉਥੇ ਆਪ ਜੀ ਨੂੰ ਉਸ ਸਮੇਂ ਦੇ ਪੰਜਾਬ ਦੀ ਰਾਜਨੀਤਕ ਹਾਲਤ ਦਾ ਡੂੰਘਾ ਅਧਿਐਨ ਕਰਨ ਦਾ ਅਵਸਰ ਮਿਲਿਆ। ਸ਼ੇਰੇ ਪੰਜਾਬ ਦੀ ਮੌਤ ਪਿੱਛੋਂ ਮਚਿਆ ਗਦਰ, ਖਾਲਸਾ ਰਾਜ ਦੀ ਸਮਾਪਤੀ ਅਤੇ ਅੰਗਰੇਜ਼ਾਂ ਦੇ ਪੰਜਾਬ ਤੇ ਕਬਜ਼ਾ ਕਰਨ ਦਾ ਜੋ ਦੁਖਾਂਤ ਡਰਾਮਾ ਸੀ ਉਹ ਆਪ ਜੀ ਨੇ ਬੜੇ ਨੇੜੇ ਹੋ ਕੇ ਤੱਕਿਆ।

ਦੇਸ਼ ਦੀ ਹਾਲਤ ਬੜੀ ਤਰਸਯੋਗ ਸੀ। ਚਰਿਤਰ ਨਾਮ ਦੀ ਚੀਜ਼ ਲੋਕਾਂ ਵਿਚੋਂ ਖਤਮ ਹੋ ਗਈ ਸੀ। ਸਿੱਖੀ ਹਾਲਤ ਬਹੁਤ ਕਮਜ਼ੋਰ ਹੋ ਗਈ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਅਲਮਾਰੀਆਂ ਵਿਚ ਪਈਆਂ ਨੂੰ ਹੀ ਸਿਊਂਕ ਲੱਗ ਰਹੀ ਸੀ। ਕੋਈ ਪਾਠ ਨਹੀਂ ਸੀ ਕਰਦਾ ਦਾੜ੍ਹੀ ਕੇਸਾਂ ਦੀ ਬੇਅਦਬ ਖੁਲੇ ਆਮ ਸੀ। ਧਰਮ ਤੋਂ ਸੀਸ ਕੁਰਬਾਨ ਕਰ ਦੇਣ ਵਾਲੇ ਸਿੱਖ ਅਯਾਸ਼ੀ ਵਿਚ ਪੈ ਕੇ ਮਾਸ ਸ਼ਰਾਬ ਖਾਣ ਪੀਣ ਅਤੇ ਵੇਸਵਾ ਗਮਨੀ ਵਿਚ ਰੁਝੇ ਹੋਏ

ਸਨ। ਗਿਆਨੀ ਗਿਆਨ ਸਿੰਘ ਜੀ ਨੇ ਦੋ ਸਤਰਾਂ ਵਿਚ ਸਿੱਖੀ ਦੀ ਤਸਵੀਰ ਖਿੱਚੀ ਹੈ ਕਿ।

"ਕਸਮੇ ਖਾ ਕੋਹੇ ਗੁਰੂ ਦਸਮੇਂ ਕੀ ਸਿਖੀ ਗਾਇ ਹਾਇ ਬਿਨ ਖਸਮੇਂ ਕਸਾਬੀ ਪਰੀ ਬਸਮੇਂ।

ਅਰਥਾਤ ਦਸਵੇਂ ਪਾਤਸ਼ਾਹ ਦੀ ਸਿੱਖੀ ਰੂਪ ਗਊ ਮਾਲਕ ਤੋਂ ਬਗੈਰ ਕਸਾਈਆਂ ਦੇ ਵੱਸ ਪਈ ਹੋਈ ਸੀ। ਉਸ ਵਕਤ ਸੱਚ ਮੁਚ ਪੰਥ ਨੂੰ ਖਤਰਾ ਸੀ। ਆਮ ਜਨਤਾ ਵਹਿਮਾਂ ਭਰਮਾਂ ਵਿਚ ਫਸੀ ਹੋਈ ਸੀ। ਪ੍ਰਭੂ-ਭਗਤੀ ਨੂੰ ਤਿਆਗ ਕੇ ਲੋਕ ਮੜ੍ਹੀਆਂ ਗੋਰਾਂ ਅਤੇ ਥੜ੍ਹਿਆਂ ਨੂੰ ਪੂਜ ਰਹੇ ਸਨ। ਜੰਮਦੀ ਕੁੜੀ ਨੂੰ ਹੀ ਮਾਰ ਦਿੱਤਾ ਜਾਂਦਾ। ਬਾਲ ਵਿਆਹ-ਦਾ ਆਮ ਰਵਾਜ ਤੇ ਵਿਧਵਾ ਵਿਆਹ ਦੀ ਮਨਾਹੀ ਸੀ। ਲੋਕ ਜਾਂ ਕੁੜੀਆਂ ਦੇ ਪੈਸੇ ਲੈ ਕੇ ਵਿਆਹ ਕਰਦੇ ਜਾਂ ਵਟੇ ਦੇ ਸਾਕ ਕਰਦੇ। ਆਮ ਲੋਕ ਇਨ੍ਹਾਂ ਕੁਰੀਤੀਆਂ ਵਿਚ ਫਸੇ ਹੋਏ ਸਨ ਤੇ ਵੱਡੇ ਵੱਡੇ ਸਰਦਾਰਾਂ, ਗੁਰਦੁਆਰਿਆਂ ਦੇ ਮਹੰਤਾਂ ਅਤੇ ਰਈਸਾਂ ਨੂੰ ਅੰਗਰੇਜ਼ਾਂ ਨੇ ਸਰਪ੍ਰਸਤੀ ਬਖਸ਼ੀ ਹੋਈ ਸੀ। ਗੁਲਾਮੀ ਦਾ ਨਸ਼ਾ ਲੋਕਾਂ ਨੂੰ ਪਿਲਾ ਕੇ ਆਜ਼ਾਦੀ ਨੂੰ ਵਿਸਾਰ ਛੱਡਿਆ ਸੀ।

ਐਸੇ ਵਿਕਟ ਸਮੇਂ ਗੁਰੂ ਰਾਮ ਸਿੰਘ ਜੀ ਪੰਜਾਬ ਦੇ ਰੰਗ ਮੰਚ ਤੇ ਪ੍ਰਗਟ ਤੌਰ ਤੇ ਸਾਹਮਣੇ ਨਿਤਰੇ। ਸਾਰੀ ਸਥਿਤੀ ਨੂੰ ਘੋਖਿਆ ਅਤੇ ਇਨ੍ਹਾਂ ਗਿਰਾਵਟਾਂ ਨੂੰ ਦੂਰ ਕਰਨ ਵਾਸਤੇ ਦੀਰਘ ਵਿਚਾਰ ਕੀਤੀ। ਅਕਾਲ ਪੁਰਖ ਦੇ ਨਾਮ ਦਾ ਬਹੁਤ ਜਾਪ ਕੀਤਾ ਅਤੇ ਇਸ ਨਤੀਜੇ ਤੇ ਪੁੱਜੇ ਕਿ ਲੋੜ ਇਸ ਗੱਲ ਦੀ ਹੈ ਕਿ ਲੋਕਾਂ ਦਾ ਇਖਲਾਕੀ ਪੱਧਰ ਉੱਚਾ ਕੀਤਾ ਜਾਵੇ। ਭਰਮਾਂ ਵਿਚੋਂ ਕੱਢ ਕੇ ਲੋਕਾਂ ਨੂੰ ਗੁਰਬਾਣੀ ਨਾਲ ਜੋੜਿਆ ਜਾਵੇ। ਦੇਸ਼ ਵਿਚੋਂ ਗੁਲਾਮੀ ਖਤਮ ਕਰਨ ਵਾਸਤੇ ਹੰਭਲਾ ਮਾਰਿਆ ਜਾਵੇ। ਪਰ ਰਾਜਨੀਤਿਕ ਸੰਘਰਸ਼ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਲੋਕਾਂ ਵਿਚ ਆਤਮਿਕ ਮਜ਼ਬੂਤੀ ਆਵੇ। ਇਸ ਵਾਸਤੇ ਉਨ੍ਹਾਂ ਨੇਂ ੧੩ ਅਪ੍ਰੈਲ ੧੮੫੭ ਨੂੰ ਵੈਸਾਖੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਵਿਖੇ ਪੰਜਾਂ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਸਿਖੀ ਦੀ ਪੁਨਰ ਸਥਾਪਨਾ ਕੀਤੀ। ਉਸ ਦਿਨ ਤੋਂ ਆਪ ਨੇ ਪੰਜਾਬ ਦੇ ਵੱਖ ਵੱਖ ਥਾਵਾਂ ਦੇ ਦੌਰੇ ਕਰ ਕੇ ਨਾਮ, ਬਾਣੀ ਦੀ ਲਹਿਰ ਤੋਰ ਦਿੱਤੀ। ਜਿਥੇ ਕਿਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੀ ਦੱਸ ਪਈ ਉਥੋਂ ਪ੍ਰਾਪਤ ਕਰ ਕੇ ਝਾੜ ਪੂੰਜ ਕੇ ਸਤਿਕਾਰ ਸਹਿਤ ਪ੍ਰਕਾਸ਼ ਕਰਵਾਇਆ ਅਤੇ ਧਰਮਸ਼ਾਲਾਵਾਂ ਸਥਾਪਤ ਕੀਤੀਆਂ। ਭਾਈ ਰਾਇ ਸਿੰਘ ਨੂੰ ਸ੍ਰੀ ਹਜ਼ੂਰ ਸਾਹਿਬ (ਦੱਖਣ) ਭੇਜ ਕੇ ਦਸਮ ਪਾਤਸ਼ਾਹ ਜੀ ਦੀ ਰਹਿਤ ਮਰਯਾਦਾ ਮੰਗਵਾ ਕੇ ਪ੍ਰਚਲਤ ਕੀਤੀ। ਉਨ੍ਹਾਂ ਉਚੀ ਸੁੱਚੀ ਰਹਿਣੀ ਬਹਿਣੀ ਤੇ ਜ਼ੋਰ ਦਿੱਤਾ ਤੇ ਮਨੁੱਖੀ ਚਰਿੱਤਰ ਨੂੰ ਉੱਚਾ ਉਠਾਉਣ ਵਾਸਤੇ ਹੀਲੇ ਕੀਤੇ। ਖੰਡੇ ਦਾ ਅੰਮ੍ਰਿਤ ਨਾ ਕੇਵਲ ਮਰਦਾਂ ਨੂੰ ਹੀ ਸਗੋਂ ਇਸਤ੍ਰੀਆਂ ਨੂੰ ਵੀ ਛਕਾਇਆ। ਬਾਲ ਵਿਆਹ ਦੀ ਵਿਰੋਧਤਾ ਕੀਤੀ ਤੇ ਲੜਕੀ ਦੇ ਵਿਆਹ ਦੀ ਘੱਟ ਤੋਂ ਘੱਟ ਉਮਰ ੧੬ ਸਾਲ ਨਿਯੁਕਤ ਕੀਤੀ। ੨ ਜੂਨ ੧੮੬੩ ਨੂੰ ਖੋਟੇ ਜ਼ਿਲ੍ਹਾ ਫਿਰੋਜ਼ਪੁਰ ਵਿਚ ਬਗੈਰ ਜੰਞ, ਪੰਡਤਾਂ ਅਤੇ ਲਗ ਲਬੇੜ ਤੋਂ ਸਾਦੇ ਵਿਆਹਾਂ ਦੀ ਰੀਤ ਅਨੰਦ ਕਾਰਜ ਤੋਰੀ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪੜ੍ਹ ਕੇ ਕੀਤੇ ਜਾਣ। ਇਸਤ੍ਰੀਆਂ ਨੂੰ ਘੁੰਡ ਕੱਢਣ ਦੀ ਮਨਾਹੀ ਕੀਤੀ। ਵਿਧਵਾ ਵਿਆਹ ਦੀ ਆਗਿਆ ਦਿੱਤੀ। ਆਨੰਦ ਕਾਰਜ ਰੀਤ ਪ੍ਰਚਲਤ ਕਰਨ ਬਦਲੇ ਆਪ ਨੂੰ ਸਰਕਾਰੀ ਕਰੋਪੀ ਵੀ ਸਹਾਰਨੀ ਪਈ। ਲੋਕਾਂ ਨੂੰ ਗੋਰਾਂ ਮੜ੍ਹੀਆਂ ਧਾਗੇ ਤਵੀਤਾਂ ਵੱਲੋਂ ਹਟਾ ਕੇ ਅਕਾਲ ਪੁਰਖ ਨਾਲ ਜੋੜਿਆ।

ਆਪ ਜੀ ਦੇ ਇਸ ਪ੍ਰਚਾਰ ਦੇ ਸਿੱਟੇ ਵਜੋਂ ਲੱਖਾਂ ਲੋਕ ਆਪ ਦੇ ਅਨੁਯਾਈ ਹੋ ਗਏ ਅਤੇ ਆਪਣੇ ਦੇਸ਼ ਨੂੰ ਆਜ਼ਾਦ ਕਰਨ ਵਾਸਤੇ ਪ੍ਰੋਗਰਾਮ ਬਣਾ ਲਿਆ। ਪੰਜਾਬ ਅਤੇ ਪੰਜਾਬ ਤੋਂ ਬਾਹਰ ਕੁਲ ਬਾਈ ਕੇਂਦਰ ਸਥਾਪਤ ਕੀਤੇ ਜਿਨ੍ਹਾਂ ਰਾਹੀਂ ਨਵੀਂ ਜਥੇਬੰਦੀ ਨੂੰ ਚਲਾਇਆ ਜਾਂਦਾ। ਆਪ ਜੀ ਭਲੀ ਪ੍ਰਕਾਰ ਜਾਣਦੇ ਸਨ ਕਿ ਅੰਗਰੇਜ਼ ਵਪਾਰੀ ਕੌਮ ਹੈ ਅਤੇ ਇਸ ਨੂੰ ਦੇਸ਼ ਵਿਚੋਂ ਕੱਢਣ ਵਾਸਤੇ ਸਭ ਤੋਂ ਚੰਗਾ ਵਸੀਲਾ ਹੈ ਉਸ ਦੇ ਵਪਾਰ ਨੂੰ ਸੱਟ ਮਾਰਨਾ। ਇਸੇ ਮੰਤਵ ਲਈ ਆਪ ਨੇ ਸੁਦੇਸ਼ੀ ਅਤੇ ਨਾਮਿਲਵਰਤਨ ਦੇ ਹਥਿਆਰ ਅਪਣਾਏ, ਜਿਨ੍ਹਾਂ ਨੂੰ ਪਿਛੋਂ ਮਹਾਤਮਾ ਗਾਂਧੀ ਨੇ ਵੀ ਅਪਣਾਇਆ। ਪ੍ਰੰਤੂ ਆਪ ਨੇ ਤਾਂ ਮੁਕਾਬਲੇ ਦੀ ਸਰਕਾਰ ਹੀ ਕਾਇਮ ਕਰ ਲਈ ਸੀ। ਅੰਗਰੇਜ਼ਾਂ ਦੀਆਂ ਰੇਲਾਂ, ਡਾਕਖਾਨਿਆਂ ਅਤੇ ਅਦਾਲਤਾਂ ਤਕ ਦਾ ਬਾਈਕਾਟ ਕੀਤਾ। ਆਪਣਾ ਡਾਕ ਸਿਸਟਮ ਚਾਲੂ ਕੀਤਾ

ਤੇ ਲੋਕਾਂ ਨੂੰ ਆਪਣੇ ਝਗੜੇ ਆਪਣੀਆਂ ਪੰਚਾਇਤਾਂ ਵਿਚ ਨਬੇੜਨ ਦਾ ਹੁਕਮ ਦਿੱਤਾ। ਬਦੇਸ਼ੀ ਕਪੜੇ ਦੀ ਥਾਂ ਹੱਥ ਦੇ ਉਣੇ ਸੁਦੇਸ਼ੀ ਕਪੜੇ ਪਹਿਨਣ 'ਤੇ ਜ਼ੋਰ ਦਿੱਤਾ। ਸਰਕਾਰੀ ਨੌਕਰੀ ਅਤੇ ਅੰਗਰੇਜ਼ੀ ਤਾਲੀਮ ਨੂੰ ਤਲਾਂਜਲੀ ਦਿੱਤੀ।

ਆਪ ਜੀ ਦੇ ਇਸ ਪ੍ਰਚਾਰ ਦਾ ਸਿੱਧਾ ਅਸਰ ਇਹ ਪਿਆ ਕਿ ਲੋਕਾਂ ਵਿਚ ਆਜ਼ਾਦੀ ਦੀ ਤੀਬਰ ਭਾਵਨਾ ਜਾਗ ਪਈ ਅਤੇ ਉਨ੍ਹਾਂ ਵਿਚ ਅਥਾਹ ਜੋਸ਼ ਆ ਗਿਆ ਅਤੇ ਕਈ ਥਾਂ ਖੁੱਲ੍ਹਮ ਖੁੱਲ੍ਹਾ ਖਾਲਸਾ ਰਾਜ ਸਥਾਪਤ ਕਰਨ ਦਾ ਐਲਾਨ ਕਰਨ ਲਗ ਪਏ। ਦੇਸੀ ਮਹਾਰਾਜੇ, ਗੁਰਦੁਆਰਿਆਂ ਦੇ, ਮਹੰਤ ਤੇ ਸਿਖ ਰਈਸ ਸਰਕਾਰ ਦੀ ਮਦਦ ਕਰਦੇ। ਪਰ ਆਪ ਉਨ੍ਹਾਂ ਦੀ ਪਰਵਾਹ ਨਾ ਕਰਦੇ। ਇਕ ਵਾਰ ਫਰੀਦ ਕੋਟ ਦੇ ਰਾਜੇ ਦੇ ਮੁਖਬਰ ਨੂੰ ਦੀਵਾਨ ਵਿਚ ਡੰਨ ਲਾ ਕੇ ਉਸ ਦੀ ਇਕ ਪਾਸੇ ਦੀ ਦਾੜ੍ਹੀ ਤੇ ਦੂਜੇ ਪਾਸੇ ਦੀ ਮੁਛ ਮੁਨਵਾ ਦਿਤੀ। ਇਸ ਦੇ ਨਾਲ ਨਾਲ ਹੀ ਆਪ ਨੇ ਨੇਪਾਲ, ਕਸ਼ਮੀਰ ਅਤੇ ਰੂਸ ਦੀਆਂ ਸਰਕਾਰਾਂ ਨਾਲ ਆਪਣੇ ਸੰਬੰਧ ਕਾਇਮ ਕੀਤੇ ਤਾਂ ਜੋ ਰਾਜ-ਪਲਟੇ ਵਿਚ ਸਹਾਇਤਾ ਲਈ ਜਾ ਸਕੇ। ਇਨ੍ਹਾਂ ਸਾਰੀਆਂ ਚਾਲਾਂ ਨੇ ਫਰੰਗੀ ਸਰਕਾਰ ਨੂੰ ਭੈ ਭੀਤ ਕਰ ਦਿਤਾ ਅਤੇ ਉਹ ਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਲਹਿਰ ਉਤੇ ਮਾਰੂ ਕਰਨ ਵਾਸਤੇ ਮੌਕਾ ਭਾਲਣ ਲਗੇ।

ਬਦੇਸ਼ੀ ਸਰਕਾਰ ਦਾ ਇਕ ਕੰਮ ਜੋ ਪੰਜਾਬ ਦੇ ਹਿੰਦੂ ਸਿਖਾਂ ਨੂੰ ਦੁਖੀ ਕਰ ਰਿਹਾ ਸੀ ਅਤੇ ਪੰਜਾਬ ਦੀ ਸੰਪਦਾਇਕ ਏਕਤਾ ਨੂੰ ਭੰਗ ਕਰ ਰਿਹਾ ਹੀ ਉਹ ਸੀ ਪੰਜਾਬ ਵਿਚ ਥਾਂ ਥਾਂ ਤੇ ਗਊ ਬੱਧ। ਖਾਲਸਾ ਰਾਜ ਵਿਚ ਗਊ-ਹੱਤਿਆ ਬਿਲਕੁਲ ਬੰਦ ਸੀ। ਇਕ ਬੁਚੜਖਾਨਾ ਅਮਿਤਸਰ ਸ੍ਰੀ ਦਰਬਾਰ ਸਾਹਿਬ ਦੇ ਲਾਗੇ ਹੀ ਖੋਲ੍ਹ ਦਿਤਾ ਗਿਆ।' ਜੋਸ਼ ਤਾਂ ਅਗੇ ਹੀ ਸਿਖਾਂ ਵਿਚ ਬੜਾ ਸੀ ਇਸ ਗਲ ਨੇ ਬਲਦੀ ਤੇ ਤੇਲ ਪਾ ਦਿਤਾ। ਸਿੰਘਾਂ ਨੇ ਅੰਮ੍ਰਿਤਸਰ, ਰਾਏਕੋਟ ਅਤੇ ਮਲੇਰ ਕੋਟਲਾ ਆਦਿ ਥਾਵਾਂ ਤੇ ਸਿਲਸਲੇ ਵਾਰ ਹਮਲੇ ਕਰ ਕੇ ਬੁਚੜ ਕਤਲ ਕਰ ਦਿਤੇ ਅਤੇ ਆਪਣੇ ਆਪ ਨੂੰ ਮੌਤ ਦੀ ਸਜ਼ਾ ਵਾਸਤੇ ਅਰਪਣ ਕੀਤਾ।

ਅੰਮ੍ਰਿਤਸਰ ਅਤੇ ਰਾਏਕੋਟ ਦੇ ਸ਼ਹੀਦਾਂ ਨੇ ਆਪਣੇ ਆਪ ਗਲਾਂ ਵਿਚ ਰੇਸ਼ਮ ਦੇ ਰੱਸੇ ਪਾਏ ਅਤੇ ਸ਼ਹਾਦਤ ਪ੍ਰਾਪਤ ਕੀਤੀ। ਮਲੇਰ ਕੋਟਲੇ ਦਾ ਹਮਲਾ ਸਿਧਾ ਹਕੂਮਤ ਦੇ ਖਿਲਾਫ ਸੀ ਅਤੇ ਉਥੇ ਰਿਆਸਤੀ ਫੌਜਾਂ ਨਾਲ ਡਟ ਕੇ ਲੜਾਈ ਹੋਈ ਸੀ। ਰਿਆਸਤ ਦਾ ਕੋਤਵਾਲ ਇਸ ਹਮਲੇ ਵਿਚ ਹੋਰਨਾਂ ਸਿਪਾਹੀਆਂ ਨਾਲ ਮਾਰਿਆ ਗਿਆ। ਬੁਚੜਾਂ ਨੂੰ ਸੋਧਨ ਉਪਰੰਤ ਜਥੇ ਦੇ ਸਰਦਾਰ ਹੀਰਾ ਸਿੰਘ ਨੇ ਸ਼ੇਰ ਪੁਰ ਵਾਲੇ ਠਾਣੇ 'ਚ ਖੁਦ ਆਪਣੇ ਆਪ ਨੂੰ ਪੇਸ਼ ਕੀਤਾ। ੧੭ ਜਨਵਰੀ ੧੮੭੨ ਨੂੰ ਬਗੈਰ ਮੁਕਦਮੇ ਚਲਾਏ ੪੯ ਕੂਕਿਆਂ ਨੂੰ ਮਲੇਰ ਕੋਟਲੇ ਦੇ ਰੱਕੜ ਵਿਚ ਤੋਪਾਂ ਨਾਲ ਉੜਾਇਆ ਗਿਆ। ਇਕ ਨੇ ਡੀ. ਸੀ. ਮਿਸਟਰ ਕਾਵਨ ਦੀ ਦਾੜ੍ਹੀ ਫੜ ਕੇ ਝੰਜੋੜਿਆ ਤਾਂ ਉਸ ਨੂੰ ਤਲਵਾਰ ਨਾਲ ਕਤਲ ਕੀਤਾ ਗਿਆ। ਇਹ ਛੋਟਾ ਮਾਸੂਮ ਬੱਚਾ ਹੀ ਸੀ। ਸਾਰੇ ਤੋਪਾਂ ਵਲ ਛਾਤੀਆਂ ਕਰ ਕੇ ਸਨਮੁਖ ਹੋ ਕੇ ਸ਼ਹੀਦ ਹੋਏ। ਦੂਸਰੇ ਦਿਨ ੧੬ ਹੋਰਨਾਂ ਨੂੰ ਆਰਜ਼ੀ ਮੁਕਦਮਾ, ਚਲਾ ਕੇ ਤੋਪਾਂ ਨਾਲ ਉੜਾਇਆ ਗਿਆ। ਸਾਰੇ ਸ਼ਬਦ ਪੜ੍ਹਦੇ ਤੇ ਗੁਰਬਾਣੀ ਪੜ੍ਹਦੇ ਸ਼ਹੀਦ ਹੋਏ।

ਗੁਰੂ ਰਾਮ ਸਿੰਘ ਜੀ ਨੂੰ ਵੀ ਬਗੈਰ ਮੁਕਦਮਾ ਚਲਾਇਆਂ ਹੀ ਜਲਾ ਵਤਨ ਕਰ ਕੇ ਬਰਮਾ ਮੁਲਕ ਨੂੰ ਭੇਜ ਦਿਤਾ ਗਿਆ। ਨਾਮਧਾਰੀ ਜਮਾਤ ਨੂੰ ਹੀ ਖਿਲਾਫ ਕਾਨੂੰਨ ਮੁਜਰਮ ਕਰਾਰ ਦਿਤਾ ਗਿਆ। ਕੇਂਦਰ ਸ੍ਰੀ ਭੈਣੀ ਸਾਹਿਬ ਵਿਖੇ ੧੮੭੨ ਤੋਂ ਅਧੀ ਸਦੀ ਪਿਛੋਂ ਤਕ ਵੀ ਪੁਲਸ ਦੀ ਸਪੈਸ਼ਲ ਚੌਕੀ ਬਠਾਈ ਰਖੀ। ਅਨੇਕਾਂ ਸਿਖਾਂ ਨੂੰ ਫਾਂਸੀਆ ਕਾਲੇ ਪਾਣੀ ਅਤੇ ਜੇਲਾਂ ਦੀਆਂ ਸਖਤ ਸਜ਼ਾਵਾ ਹੋਈਆਂ। ਕਈਆਂ ਦੀਆਂ ਜਾਇਦਾਦਾਂ ਕੁਰਕੀਆਂ ਗਈਆਂ। ਗੁਰੂ ਰਾਮ ਸਿੰਘ ਜੀ ਨੇ ਫਰੰਗੀ ਨੂੰ ਕਿਹਾ ਸੀ ਕਿ ਬਿਲਿਆ ਤੂੰ ਇਕ ਰਾਮ ਸਿੰਘ ਨੂੰ ਫੜਿਆ ਹੈ ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ। ਆਜ਼ਾਦੀ ਦੀ ਜਿਹੜੀ ਚੰਗਿਆੜੀ ਮੈਂ ਸੁਟ ਚਲਿਆ ਹਾਂ ਇਕ ਦਿਨ ਭਾਂਬੜ ਬਣ ਕੇ ਜ਼ਰੂਰ ਤੇਰਾ ਝੁਗਾ ਫੂਕੇਗੀ। ਆਪ ਜੀ ਤੋਂ ਪਿਛੋਂ ਅਨੇਕਾਂ ਸ਼ਹੀਦਾਂ ਨੇ ਫਾਂਸੀਆਂ ਦੇ ਰਸੇ ਚੁੰਮੇ ਗੋਲੀਆਂ ਦਾ ਨਿਸ਼ਾਨਾਂ ਬਣੇ ਅਤੇ ਆਜ਼ਾਦੀ ਦੀ ਸ਼ਮ੍ਹਾਂ ਜਲਦੀ ਰਹੀ। ਅੰਤ ੧੫ ਅਗਸਤ ੧੯੫੨ ਨੂੰ ਦੇਸ਼ ਅਜ਼ਾਦ ਹੋਇਆ ਤੇ ਬਸੰਤ ਤੇ ਅਉਣ ਵਾਲੇ ਮਹਾਨ ਕ੍ਰਾਂਤੀਕਾਰੀ ਦਾ ਸੁਪਨਾ ਸਾਕਾਰ ਹੋਇਆ।

# ਧਨੁ ਲੇਖਾਰੀ ਨਾਨਕਾ

*— ਸੰਤ ਸਿੰਘ*

ਕੁਝ ਐਸੇ ਮਹਾਨ ਪੁਰਖ ਹੁੰਦੇ ਹਨ ਜੋ ਇਸ ਸ੍ਰਿਸ਼ਟੀ ਤੇ ਆਕੇ ਐਸੇ ਮਹੱਤਵਪੂਰਨ ਕਾਰਨਾਮੇ ਕਰ ਜਾਂਦੇ ਹਨ ਜੋ ਕਿ ਆਮ ਮਨੁੱਖਾਂ ਵਾਸਤੇ ਚਾਨਣ-ਮੁਨਾਰੇ ਦਾ ਕੰਮ ਕਰਦੇ ਹਨ, ਅਤੇ ਹਰ ਔਕੜ ਦੇ ਸਮੇਂ ਸਹੀ ਸੇਧ ਪ੍ਰਦਾਨ ਕਰਦੇ ਹਨ, ਉਹਨਾਂ ਦੀ ਜ਼ਿੰਦਗੀ ਦੇ ਪੱਥ ਪ੍ਰਦਰਸ਼ਕ ਬਣਦੇ ਹਨ। ਐਸੇ ਮਹਾਨ ਵਿਅਕਤੀ ਆਪਣੀ ਜੀਵਨ ਯਾਤਰਾ ਤਾਂ ਸਫਲ ਕਰ ਹੀ ਜਾਂਦੇ ਹਨ ਪਰ ਨਾਲ ਹੀ ਹੋਰਨਾਂ ਮਨੁੱਖਾਂ ਨੂੰ ਵੀ ਸਫਲਤਾ ਦੇ ਰਾਹ ਦੇ ਪਾਂਧੀ ਬਣਾ ਜਾਂਦੇ ਹਨ। ਐਸੇ ਮਨੁੱਖ ਆਪਣੀ ਉੱਤਮ ਕਰਨੀ ਕਰਕੇ ਲੋਕਾਂ ਦੇ ਸਨਮਾਨ ਅਤੇ ਸਤਿਕਾਰ ਦੇ ਅਧਿਕਾਰੀ ਬਣ ਜਾਂਦੇ ਹਨ ਅਤੇ ਆਪਣੇ ਪਿੱਛੇ ਇੱਕ ਇਤਿਹਾਸ ਰਚ ਜਾਂਦੇ ਹਨ। ਲੋਕ ਐਸੇ ਮਨੁੱਖਾਂ ਨੂੰ 'ਸਿਆਣੇ' ਕਹਿ ਕੇ ਵੀ ਯਾਦ ਕਰਦੇ ਹਨ ।

ਏਸੇ ਤਰ੍ਹਾਂ ਕੁਝ ਵਿਦਵਾਨ ਸੱਜਣ ਵੀ ਹੁੰਦੇ ਹਨ ਜੋ ਇਹਨਾਂ ਸਿਆਣਿਆਂ ਦੇ ਕਾਰਨਾਮਿਆਂ ਨੂੰ ਲੇਖਣੀ ਦਾ ਰੂਪ ਦੇ ਕੇ ਸੰਭਾਲਦੇ ਹੀ ਨਹੀਂ, ਸਗੋਂ ਸਦਾ ਲਈ ਅਮਰ ਕਰ ਜਾਂਦੇ ਹਨ। ਲਿਖਾਰੀ ਉਸ ਰਚੇ ਹੋਏ ਇਤਿਹਾਸ ਨੂੰ ਆਪਣੀ ਕਲਮ ਨਾਲ ਸਿਰਜ ਸੰਵਾਰ ਕੇ, ਸੁੰਦਰ ਢੰਗ ਨਾਲ ਉਸ ਨੂੰ ਹੋਰ ਖ਼ੁਸ਼ਬੂਦਾਰ ਬਣਾ ਦਿੰਦੇ ਹਨ। ਉਹਨਾਂ ਦੀ ਇਹ ਲਿਖਤ ਆਉਣ ਵਾਲੀ ਪੀੜ੍ਹੀ ਦੀ ਅਗਵਾਈ ਕਰਦੀ ਰਹਿੰਦੀ ਹੈ, ਉਹਨਾਂ ਨੂੰ ਇਤਿਹਾਸ ਤੋਂ ਜਾਣੂ ਕਰਵਾ ਕੇ ਪ੍ਰੋਤਸਾਹਿਤ ਕਰਦੀ ਹੈ ਅਤੇ ਜੀਵਨ ਨੂੰ ਸਫਲ ਕਰਨ ਦੀ ਪ੍ਰੇਰਨਾ ਦਿੰਦੀ ਹੈ। ਇਸ ਤਰ੍ਹਾਂ ਇਤਿਹਾਸ ਰਚਯਤਾ ਅਤੇ ਇਤਿਹਾਸ ਕਾਰ ਦੋਵੇਂ ਹੀ ਅਮਰ ਹੋ ਜਾਂਦੇ ਹਨ।

ਸਾਹਿਤਕਾਰਾਂ ਦੀ ਵਿਸ਼ੇਸ਼ਤਾ ਦਰਸਾਉਂਦੇ ਹੋਇਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਫ਼ਰਮਾਇਆ,

"ਵਿਦਵਾਨਾਂ ਅਤੇ ਸਾਹਿਤਕਾਰਾਂ ਦੀ ਦੁਨੀਆਂ ਨਿਆਰੀ ਹੀ ਹੁੰਦੀ ਹੈ। ਉਹਨਾਂ ਨੂੰ ਮਿਲ ਕੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਚਾਨਣ ਮਿਲਦਾ ਹੈ ਅਤੇ ਮਨ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ। ਅੱਜ ਦੇ ਸੰਸਾਰ ਵਿੱਚ ਸਾਹਿਤਕਾਰਾਂ ਤੇ ਵਿਦਵਾਨਾਂ ਦੀ ਕਦਰ ਕਰਨ ਦੀ ਡਾਢੀ ਲੋੜ ਹੈ। ਇਹਨਾਂ ਦੇ ਯਤਨਾਂ ਸਦਕਾ ਹੀ ਦੁਨੀਆਂ ਵਿੱਚ ਅਮਨ ਸਥਾਪਿਤ ਹੋ ਸਕਦਾ ਹੈ, ਖ਼ੁਸ਼ਹਾਲੀ ਆ ਸਕਦੀ ਹੈ ਅਤੇ ਮਨੁੱਖਤਾ ਦਾ ਵਿਕਾਸ ਹੋ ਸਕਦਾ ਹੈ।

ਸਾਹਿਤ ਕੌਮਾਂ ਦੀ ਜਿੰਦ-ਜਾਨ ਹੁੰਦਾ ਹੈ, ਕੌਮ ਦੀ ਕਾਇਆ ਪਲਟਣ ਦੀ ਸਮਰੱਥਾ ਰੱਖਦਾ ਹੈ। ਇਸ ਵਿੱਚ ਉਹ ਵਿਸ਼ਾਲ ਸ਼ਕਤੀ ਹੈ ਜੋ ਮਾਸੂਮ ਤੇ ਮਜ਼ਲੂਮ ਨੂੰ ਸ਼ੇਰਾਂ ਦੇ ਟਾਕਰੇ ਉੱਤੇ ਖੜ੍ਹਾ ਕਰ ਦਿੰਦੀ ਹੈ ਅਤੇ ਸੰਤ ਨੂੰ ਸਿਪਾਹੀ ਤੇ ਸਿਪਾਹੀ ਨੂੰ ਸੰਤ ਬਣਾ ਦਿੰਦੀ ਹੈ।"

ਸਾਹਿਤਕਾਰਾਂ ਦੀ ਜ਼ਿੰਮੇਵਾਰੀ ਦਾ ਜ਼ਿਕਰ ਕਰਦਿਆਂ ਸਤਿਗੁਰੂ ਜੀ ਨੇ ਫ਼ਰਮਾਇਆ—

"ਸਾਹਿਤਕਾਰਾਂ ਦੇ ਜ਼ਿੰਮੇਂ ਇੱਕ ਬੜਾ ਭਾਰਾ ਫਰਜ਼ ਹੈ— ਉਹ ਜਨਤਾ ਨੂੰ ਵਿੱਦਿਆ ਦੇਣ, ਗਿਆਨ ਦੇਣ ਅਤੇ ਉੱਚਾ ਉਠਣ ਦੀ ਪ੍ਰੇਰਣਾ ਦੇਣ। ਉਹ ਅਜਿਹਾ ਸਾਹਿਤ ਪੈਦਾ ਕਰਨ ਜਿਸ ਰਾਹੀਂ ਜਨ-ਸਾਧਾਰਣ ਦਾ ਆਚਰਣ ਉੱਚਾ ਉਠ ਸਕੇ। ਢੱਠੇ ਨਿਤਾਣੇ, ਕਮਜ਼ੋਰਾਂ ਵਿੱਚ ਹੌਸਲੇ ਦਾ ਸੰਚਾਰ ਹੋ ਸਕੇ ਤਾਂ ਕਿ ਸਾਡੇ ਦੇਸ਼ ਦਾ ਕਲਿਆਣ ਹੋਵੇ, ਇਸ ਦਾ ਦੂਜੇ ਦੇਸ਼ਾ ਵਿੱਚ ਸਤਿਕਾਰ ਵਧੇ ਫੁੱਲੇ ।

ਮੈਂ ਇਹ ਗੱਲ ਬਿਨਾ ਝਿਜਕ ਦੇ ਕਹਿਣਾ ਆਪਣਾ ਫਰਜ਼ ਸਮਝਦਾ ਹਾਂ ਕਿ ਸਾਹਿਤ ਦੀ ਆਤਮਾ ਵਿੱਚ ਵੀ ਧਰਮ ਜਿਹੀ ਪਵਿਤ੍ਰ ਭਾਵਨਾ ਨੂੰ ਰਚਾਉਣ ਤੇ ਸਮਾਵੇਸ਼ ਕਰਨ ਦੀ ਲੋੜ ਹੈ। ਲੋੜ ਹੈ ਕਿ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੇ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਦੀ ਸਾਹਿਤਕ ਪਰੰਪਰਾ ਨੂੰ ਮੁੜ ਸੁਰਜੀਤ ਕੀਤਾ ਜਾਵੇ। ਸਾਹਿਤ ਅਤੇ ਜੀਵਨ ਨੂੰ ਇੱਕ ਪੱਧਰ ਤੇ ਲਿਆਂਦਾ ਜਾਵੇ।"

ਇਤਿਹਾਸ ਕਾਰ ਧਾਰਮਿਕ ਪੁਰਸ਼ ਗੁਰੂ, ਪੀਰ, ਸਾਧੂ, ਸੰਤ, ਮਹਾਤਮਾ ਵੀ ਹੋ ਸਕਦੇ ਹਨ ਅਤੇ ਦੁਨੀਆਂਦਾਰੀ ਨਾਲ ਸੰਬੰਧਿਤ ਰਾਜੇ, ਮਹਾਰਾਜੇ, ਕ੍ਰਾਂਤੀਕਾਰੀ, ਸਮਾਜ ਸੁਧਾਰਕ, ਸਿਆਸਤਦਾਨ ਆਦਿ ਵੀ ਹੋ ਸਕਦੇ ਹਨ। ਇਸੇ ਤ੍ਰਾਂ ਲਿਖਾਰੀ ਵੀ ਵੱਖ ਵੱਖ ਰੁਚੀ ਰੱਖਣ ਵਾਲੇ ਹੁੰਦੇ ਹਨ— ਕਿਸੇ ਨੂੰ ਧਾਰਮਿਕ ਵਿਸ਼ੇ, ਕਿਸੇ ਨੂੰ ਸਿਆਸੀ ਅਤੇ ਕਿਸੇ ਨੂੰ ਸਮਾਜਿਕ ਵਿਸ਼ੇ ਪ੍ਰਭਾਵਿਤ ਕਰਦੇ ਹਨ ਅਤੇ ਉਸੇ ਤਰ੍ਹਾਂ ਹੀ ਉਹਨਾਂ ਦੀ ਲੇਖਣੀ ਵੀ ਉਹਨਾਂ ਦੇ ਦ੍ਰਿਸ਼ਟੀਕੋਣ ਦੇ ਅਨੁਰੂਪ ਹੁੰਦੀ ਹੈ। ਆਪੋ ਆਪਣੀ ਥਾਂ ਹਰ ਇੱਕ ਲਿਖਾਰੀ ਵਿਸ਼ੇਸ਼ ਹੁੰਦਾ ਹੈ। ਸਾਹਿਤ ਨੂੰ ਉਸਦੀ ਦੇਣ ਅਮੋਲਕ ਹੁੰਦੀ ਹੈ। ਇਹਨਾਂ ਲਿਖਤਾਂ ਦੀ ਅਵਧੀ ਵੀ ਇਹਨਾਂ ਦੇ ਵਿਸ਼ੇ, ਲਿਖਾਰੀ ਅਤੇ ਪਾਠਕਾਂ ਦੀ ਰੁਚੀ ਤੇ ਹੀ ਮੁਨੱਸਰ ਹੁੰਦੀ ਹੈ। ਇਹਨਾਂ ਵਿੱਚੋਂ ਕੁਝ ਰਚਨਾਵਾਂ ਅਜਿਹੀਆਂ ਹਨ ਜੋ ਹਮੇਸ਼ਾਂ ਲਈ ਅਮਰ ਹੋ ਜਾਂਦੀਆਂ ਹਨ, ਅਤੇ ਕੁਝ ਥੋੜ੍ਹੀ ਦੇਰ ਬਾਅਦ ਲੁਪਤ ਹੋ ਜਾਂਦੀਆਂ ਹਨ ।

ਗੁਰਬਾਣੀ ਵਿੱਚ ਜ਼ਿਕਰ ਆਉਂਦਾ ਹੈ ਕਿ ਸਿਰਫ਼ ਨਾਮ, ਸਾਧੂ ਅਤੇ ਗੁਰੂ ਹੀ ਸਦਾ ਰਹਿੰਦੇ ਹਨ, ਕਿਉਂਕਿ ਕੇਵਲ

ਉਹੀ ਅਬਿਨਾਸੀ ਹਨ, ਬਾਕੀ ਸਭ ਨਾਸਵਾਨ ਹਨ :

ਨਾਮ ਰਹਿਓ ਸਾਧੂ ਰਹਿਓ ਰਹਿਓ ਗੁਰੂ ਗੋਬਿੰਦ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤ॥

ਇਹਨਾਂ ਵਿੱਚੋਂ ਵੀ ਅਸਲ ਵਿੱਚ ਨਾਮ ਹੀ ਹੈ ਜਿਹੜਾ ਸਦਾ ਰਹਿੰਦਾ ਹੈ। ਸਾਧੂ, ਗੁਰੂ, ਗੋਬਿੰਦ ਜੋ ਅਸਲ ਵਿੱਚ ਇੱਕੋ ਹੀ ਹਨ, ਰੂਪ ਬਦਲਦੇ ਰਹਿੰਦੇ ਹਨ ਅਤੇ ਨਾਮ ਜਪਣ ਕਰਕੇ ਹੀ ਸਦਾ ਰਹਿੰਦੇ ਹਨ। ਇਹਨਾਂ ਨੂੰ ਵੀ ਆਖਿਰ ਇਤਿਹਾਸ ਹੀ ਅਮਰ ਰੱਖਦਾ ਹੈ।

ਸ੍ਰੀਮਦ ਭਾਗਵਤ ਪੁਰਾਣ ਵਿੱਚ ਜ਼ਿਕਰ ਆਉਂਦਾ ਹੈ ਕਿ ਮਹਾਂਰਿਸ਼ੀ ਵੇਦ ਵਿਆਸ ਜਦੋਂ ਵੇਦਾਂ ਅਤੇ ਸਾਰਿਆਂ ਪੁਰਾਣਾਂ ਦੀ ਰਚਨਾ ਕਰ ਚੁੱਕੇ ਤਾਂ ਇੱਕ ਦਿਨ ਸੁਰਸੁਰੀ ਨਦੀ ਦੇ ਕਿਨਾਰੇ ਬੜੇ ਹੀ ਉਦਾਸਮਈ ਹੋ ਕੇ ਵਿਚਰ ਰਹੇ ਸਨ। ਉਹਨਾਂ ਨੂੰ ਉੱਥੇ ਨਾਰਦ ਜੀ ਮਿਲੇ। ਨਾਰਦ ਜੀ ਦੇ ਪੁੱਛਣ ਤੇ ਵਿਆਸ ਜੀ ਨੇ ਦੱਸਿਆ ਕਿ ਮੈਂ ਐਨੇ ਗ੍ਰੰਥਾਂ ਦੀ ਰਚਨਾ ਕਰ ਚੁਕਾ ਹਾਂ, ਪਰ ਮੈਨੂੰ ਸ਼ਾਂਤੀ ਨਹੀਂ ਮਿਲੀ ਅਤੇ ਮਨ ਵੀ ਉਦਾਸ ਰਹਿੰਦਾ ਹੈ। ਹਰ ਸਮੇਂ ਇਉਂ ਜਾਪਦਾ ਹੈ ਕਿ ਕੋਈ ਵਿਸ਼ੇਸ਼ ਕਮੀ ਹੈ। ਕੋਈ ਐਸਾ ਕੰਮ ਜਿਸ ਵਾਸਤੇ ਮੇਰਾ ਜਨਮ ਹੋਇਆ ਹੈ, ਉਹ ਪੂਰਾ ਨਹੀਂ ਹੋਇਆ। ਮੈਨੂੰ ਇਸ ਥੁੜ ਦਾ ਅਨੁਭਵ ਨਹੀਂ ਹੈ ਅਤੇ ਮਨ ਪੂਰੀ ਤਰ੍ਹਾਂ ਅਸ਼ਾਂਤ ਹੈ। ਨਾਰਦ ਜੀ ਨੇ ਉਹਨਾਂ ਦੀ ਸਮੱਸਿਆ ਦਾ ਸਮਾਧਾਨ ਕਰਦਿਆਂ ਦੱਸਿਆ ਕਿ ਉਹਨਾਂ ਨੇ ਹੁਣ ਤਕ ਜੋ ਵੀ ਲਿਖਿਆ ਹੈ ਉਹ ਦੁਨੀਆਂਦਾਰੀ ਨਾਲ ਸਬੰਧਿਤ ਹੈ। ਐਡੇ ਵੱਡੇ ਮਹਾਂਰਿਸ਼ੀ ਜਿਹਨਾਂ ਨੂੰ ਤਿੰਨਾਂ ਕਾਲਾਂ ਦੀ ਸੋਝੀ ਸੀ, ਜਿਸ ਨੇ ਭਵਿੱਖ ਪੁਰਾਣ ਵੀ ਲਿਖਿਆ, ਜਿਸ ਵਿੱਚ ਆਉਣ ਵਾਲੇ ਸਮੇਂ ਦੀਆਂ ਗੱਲਾਂ ਲਿਖੀਆਂ ਕਿ ਗੁਰੂ ਨਾਨਕ ਦੇਵ ਜੀ ਭਾਰਤ ਦੇ ਪੱਛਮੀ ਇਲਾਕੇ ਵਿੱਚ ਪ੍ਰਗਟ ਹੋਣਗੇ, ਰਾਜਰਿਸ਼ੀ ਹੋਣਗੇ, ਜਗਤ ਦਾ ਉੱਧਾਰ ਕਰਨਗੇ, ਫਿਰ ਉਹਨਾਂ ਦੇ ਅਨੁਆਈਆਂ ਦਾ ਥੋੜ੍ਹਾ ਚਿਰ ਰਾਜ ਹੋਵੇਗਾ, ਉਹਨਾਂ ਤੋਂ ਮਗਰੋਂ ਗੋਰੇ ਮੂੰਹ ਵਾਲੇ ਰਾਜੇ ਹੋਣਗੇ ਅਤੇ ਸੌ ਸਾਲ ਰਹਿਣਗੇ। ਐਡੇ ਵੱਡੇ ਤ੍ਰਿਕਾਲ ਦਰਸ਼ੀ ਮਹਾਂਰਿਸ਼ੀ ਨੂੰ ਵੀ ਐਨਾ ਇਤਿਹਾਸ ਰਚ ਕੇ ਮਨ ਨੂੰ ਸ਼ਾਂਤੀ ਨਹੀਂ ਮਿਲੀ। ਇਸੇ ਉਦਾਸੀਨਤਾ ਦੀ ਹਾਲਤ ਵਿੱਚ ਨਾਰਦ ਜੀ ਨੇ ਉਹਨਾਂ ਨੂੰ ਦਰਸ਼ਨ ਦੇ ਕੇ ਦੱਸਿਆ ਕਿ ਹੁਣ ਤਕ ਉਹਨਾਂ ਸਿਰਫ ਦੁਨਿਆਵੀ ਗੱਲਾਂ ਹੀ ਲਿਖੀਆਂ ਹਨ ਜੋ ਸਦਾ ਰਹਿਣ ਵਾਲੀਆਂ ਨਹੀਂ। ਉਹਨਾਂ ਦੇ ਮਨ ਨੂੰ ਸ਼ਾਂਤੀ ਤਾਂ ਆਵੇਗੀ ਜੇਕਰ ਉਹ ਨਿਰਅਕਾਰ ਅਕਾਲ ਪੁਰਖ ਦੇ ਸਰਗੁਣ ਸਰੂਪ ਦੀਆਂ ਲੀਲ੍ਹਾਵਾਂ, ਜੋ ਉਹਨਾਂ ਨੇ ਇਸ ਧਰਤੀ ਤੇ ਅਵਤਾਰ ਧਾਰ ਕੇ ਕੀਤੀਆਂ ਹਨ ਉਹਨਾਂ ਦਾ ਵਿਖਿਆਨ ਕਰਨ। ਅਕਾਲ ਪੁਰਖ ਦੇ ਸਰਗੁਣ ਸਰੂਪਾਂ ਦਾ ਵਿਖਿਆਨ ਕਰਨ ਨਾਲ ਭਵਿੱਖ ਵਿੱਚ ਮਨੁੱਖਤਾ ਨੂੰ ਗਿਆਨ ਮਿਲੇਗਾ। ਜੀਵ ਆਪਣੀ ਜ਼ਿੰਦਗੀ ਦੇ ਸਹੀ ਮੰਤਵ ਨੂੰ ਸਮਝ ਕੇ ਇਸ ਨੂੰ ਸਫਲ ਕਰਨਗੇ। ਇਸ ਗਿਆਨ ਦੇ ਉਪਰੰਤ ਹੀ ਵਿਆਸ ਜੀ ਨੇ ਸ੍ਰੀਮਦ ਭਾਗਵਤ ਪੁਰਾਣ ਦੀ ਰਚਨਾ ਕੀਤੀ ਜੋ ਕਲਜੁਗ ਦੇ ਲੋਕਾਂ ਵਾਸਤੇ ਮੁਕਤੀ ਦਾ ਪੱਖ ਪ੍ਰਦਰਸ਼ਕ ਬਣਿਆ ।

ਸਾਡੇ ਸਤਿਗੁਰੂ ਸਾਹਿਬਾਨ ਨੇ ਜਿਥੇ ਸਿੱਖਾਂ ਨੂੰ ਸਿੱਧੇ ਅਕਾਲ ਪੁਰਖ ਨਾਲ ਜੋੜਿਆ ਹੈ ਅਤੇ ਅਕਾਲ ਪੁਰਖ ਦੇ ਨਿਰਗੁਣ ਅਤੇ ਸਰਗੁਣ ਸਰੂਪ ਦਾ ਗਿਆਨ ਦ੍ਰਿੜ ਕਰਾਇਆ ਹੈ, ਉੱਥੇ ਸਿੱਖਾਂ ਨੂੰ ਆਪਣੇ ਸਤਿਗੁਰੂ ਸਾਹਿਬਾਨ ਦੇ ਇਤਿਹਾਸ ਨੂੰ ਰਚ ਕੇ ਆਉਣ ਵਾਲੀਆਂ ਪੀੜ੍ਹੀਆਂ ਤਕ ਸਤਿਗੁਰੂ ਜੀ ਦੇ ਕੌਤਕਾਂ ਤੋਂ ਜਾਣੂ ਕਰਾਉਣ ਦੀ ਵੀ ਪ੍ਰਥਾ ਵੀ ਤੋਰੀ ਹੈ। ਸਿੱਖ ਇਤਿਹਾਸ ਰਚਣ ਦੀ ਪ੍ਰੰਪਰਾ ਗੁਰੂ ਅੰਗਦ ਦੇਵ ਜੀ ਨੇ ਗੁਰਗੱਦੀ ਤੇ ਸੁਸ਼ੋਭਿਤ ਹੋਣ ਉਪਰੰਤ ਜਲਦੀ ਹੀ ਸ਼ੁਰੂ ਕੀਤੀ। ਭਾਈ ਬਾਲੇ ਨੂੰ ਆਪਣੇ ਕੋਲ ਬੁਲਾ ਕੇ ਉਸਨੂੰ ਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਜੋ ਉਸ ਨੇ ਵਿਅਕਤੀਗਤ ਰੂਪ ਵਿੱਚ ਵੇਖੀਆਂ ਹੋਈਆਂ ਸਨ, ਸੁਣੀਆਂ ਅਤੇ ਉਹਨਾਂ ਦਾ ਵਰਣਨ ਕਰਨਾ ਸ਼ੁਰੂ ਕੀਤਾ। ਗੁਰੂ ਅੰਗਦ ਦੇਵ ਜੀ ਨੇ ਇਹ ਸਾਖੀਆਂ ਗੁਰਮੁਖੀ ਜ਼ਬਾਨ ਵਿੱਚ ਲਿਖਵਾ ਕੇ ਇਤਿਹਾਸ ਸਿਰਜਣ ਦੇ ਮਹਾਨ ਕਾਰਜ ਦਾ ਅਰੰਭ ਕੀਤਾ। ਸਾਖੀਆਂ ਲਿਖਣ ਸਮੇਂ ਗੁਰੂ ਅੰਗਦ ਦੇਵ ਜੀ ਏਨੇ ਅਨੰਦ ਵਿਭੋਰ ਹੋ ਜਾਂਦੇ ਕਿ ਕਈ ਕਈ ਦਿਨ ਸਮਾਧੀ ਵਿੱਚ ਲੀਨ ਰਹਿੰਦੇ। ਆਪਣੇ ਗੁਰੂ ਦੀਆਂ ਸਾਖੀਆਂ ਉਹਨਾਂ ਨੂੰ ਮਸਤੀ ਦੇ ਆਲਮ ਵਿੱਚ ਲੈ ਜਾਂਦੀਆਂ। ਭਾਈ ਬਾਲੇ ਵਾਲੀ ਸਭ ਤੋਂ ਪੁਰਾਣੀ ਜਨਮ ਸਾਖੀ ਲਿਖਵਾ ਕੇ ਗੁਰੂ ਅੰਗਦ ਦੇਵ ਜੀ ਨੇ ਐਸੀ ਪਿਰਤ ਪਾਈ ਜਿਸਦੇ ਫਲਸਰੂਪ ਅੱਜ ਸਾਨੂੰ ਆਪਣੇ ਗੁਰੂ ਸਾਹਿਬਾਨ ਦਾ ਇਤਿਹਾਸ ਲਿਖਤੀ ਰੂਪ ਵਿੱਚ ਮਿਲਦਾ ਹੈ। ਇਹ ਸਾਖੀਆਂ ਸਾਡੇ ਜੀਵਨ ਨੂੰ ਗੁਰਸਿੱਖੀ ਮਾਰਗ ਤੇ ਚੱਲਣ ਅਤੇ ਅਕਾਲ ਪੁਰਖ ਦੇ ਸਰਗੁਣ ਸਰੂਪ ਦੀਆਂ ਲੀਲ੍ਹਾਵਾਂ ਨੂੰ, ਸਤਿਗੁਰ ਦੇ ਕੌਤਕਾਂ ਨੂੰ ਕਾਫ਼ੀ ਹੱਦ ਤੀਕਰ ਸਮਝਣ ਵਿੱਚ ਸਹਾਇਕ ਹੁੰਦੀਆਂ ਹਨ। ਹਾਲਾਂਕਿ ਪੂਰੀ ਜਨਮ ਸਾਖੀ ਸਤਿਗੁਰੂ ਨਾਨਕ ਦੇਵ ਜੀ ਦੀ ਸੰਪੂਰਨ ਮਨੁੱਖੀ ਲੀਲ੍ਹਾ ਨਹੀਂ ਵਰਣਨ ਕਰਦੀ, ਪਰ ਸਮੁੰਦਰ ਵਿੱਚੋਂ ਜੋ ਕੁਝ ਵੀ ਮਿਲਿਆ... ਸਤਿਗੁਰੂ ਪ੍ਰਤਾਪ ਸਿੰਘ ਜੀ ਫ਼ਰਮਾਉਂਦੇ ਹਨ—

"ਕਰੀਏ ਕੀ, ਸਾਨੂੰ ਆਉਂਦਾ ਕੁਝ ਵੀ ਨਹੀਂ ਸਾਰੀ ਦੁਨੀਆਂ ਦੇ ਪਹਾੜ ਪੇਲ ਦਿੰਨੇ ਹਾਂ। ਕਿਸੇ ਵੇਲੇ ਦੇਖੋ ਹੁਣ ਇਹ ਹੈ ਗੁਰੂ ਦਾ ਘਰ, ਇਹ ਹੈ ਸਮੁੰਦਰ, ਇਹਦੇ ਨਾ ਹੀਰੇ, ਨਾ ਮੋਤੀ, ਨਾ ਲਾਲਾਂ ਦੀ ਕੋਈ ਗਿਣਤੀ ਦਾ ਘਾਟਾ ਹੈ। ਜੋ ਕੁਝ ਹੈ ਅਸੀਂ ਗਿਣ ਸਕੀਏ ਤਾਂ ਕਈ ਕਰੋੜਾਂ ਉਮਰਾਂ ਵਿੱਚ

ਵੀ ਨਹੀਂ ਜਾਣ ਸਕਦੇ ਸਤਿਗੁਰੂ ਦੇ ਜੱਸ ਨੂੰ। ਉਹਨਾਂ ਦੀ ਜਨਮ ਸਾਖੀ ਵੱਡੀ ਤੋਂ ਵੱਡੀ ਪੰਜ ਸੌ ਸਾਖੀ ਗੁਰੂ ਨਾਨਕ ਦੀ ਲਿਖੀ ਹੈ। ਤਿੰਨ ਸੌ ਪੈਂਹਠ ਦਿਨ ਤਾਂ ਇਕ ਸਾਲ ਦੇ ਹੋ ਜਾਂਦੇ ਹਨ। ਜਿਨੀਆਂ ਕੁ ਬਾਬੇ ਬਾਲੇ ਜੀ ਨੂੰ ਯਾਦ ਆ ਗਈਆਂ ਜਾਂ ਜਿਹਨਾਂ ਸੱਜਣਾਂ ਨੇ ਸੁਣਾਇਆਂ, ਲਿਖ ਦਿੱਤੀਆਂ। ਸੱਤਰ ਸਾਲ ਕੁਝ ਦਿਨ ਗੁਰੂ ਨਾਨਕ ਦੇਵ ਜੀ ਇਸ ਧਰਤੀ ਉੱਤੇ ਰਹੇ, ਤੇ ਹੁਣ ਏਨੀਆਂ ਹੀ ਸਾਖੀਆਂ ਸਨ? ਪਰ ਜੋ ਕੁਝ ਮਿਲਿਆ ਹੈ ਸਮੁੰਦਰ ਵਿੱਚੋਂ ਬੂੰਦ ਉਹੀ ਸਹੀ।"

—ਲਾਲ ਏਹਿ ਰਤਨ,ਭਾਗ ੧, ਪੰਨਾ ੨੫੬

ਸਤਿਗੁਰਾਂ ਦੀਆਂ ਲੀਲ੍ਹਾਵਾਂ, ਜੋ ਉਹਨਾਂ ਨੇ ਮਨੁੱਖ ਰੂਪ ਧਾਰ ਕੇ ਸਾਡੇ ਜੀਵਾਂ ਦੇ ਭਲੇ ਲਈ ਕੀਤੀਆਂ, ਇਤਿਹਾਸਕਾਰਾਂ ਨੇ ਇਹਨਾਂ ਦੀ ਰਚਨਾ ਕਰਕੇ ਆਉਣ ਵਾਲੀਆਂ ਪੀੜ੍ਹੀਆਂ ਲਈ ਵੀ ਸੁਰਖਸ਼ਿਤ ਕਰ ਦਿੱਤੀਆਂ। ਜੀਵ ਇਹਨਾਂ ਤੋਂ ਸੱਚਾ ਅਤੇ ਸੁੱਚਾ ਗਿਆਨ ਪ੍ਰਾਪਤ ਕਰਕੇ ਆਪਣੇ ਜੀਵਨ ਨੂੰ ਸਫਲ ਬਣਾ ਲੈਂਦਾ ਹੈ। ਸਤਿਗੁਰਾਂ ਨੇ ਗੁਰਬਾਣੀ ਸਿਰਫ ਰਚੀ ਹੀ ਨਹੀਂ ਸੀ, ਸਗੋਂ ਆਦਿ ਸ੍ਰੀ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਕਰਕੇ ਇਸ ਨੂੰ ਸਦਾ ਲਈ ਮੂਲ ਰੂਪ ਵਿੱਚ ਸੰਭਾਲਕੇ ਸਿੱਖਾਂ ਨੂੰ ਬਹੁਤ ਹੀ ਵਡਮੁੱਲਾ ਖਜ਼ਾਨਾ ਦਿੱਤਾ ਹੈ । ਪੰਥ ਵਿੱਚ ਭਾਈ ਗੁਰਦਾਸ ਜੀ, ਭਾਈ ਮਨੀ ਸਿੰਘ ਜੀ, ਕਵੀ ਭਾਈ ਸੰਤੋਖ ਸਿੰਘ ਜੀ ਆਦਿ ਅਨੇਕਾਂ ਹੀ ਉੱਘੇ ਲਿਖਾਰੀਆਂ ਨੇ ਗੁਰੂ ਇਤਿਹਾਸ ਨੂੰ ਰਚਣ, ਸੰਭਾਲਣ ਅਤੇ ਸਤਿਕਾਰ ਕਰਨ ਦੀ ਪ੍ਰੰਪਰਾ ਨੂੰ ਪੂਰੀ ਤਰ੍ਹਾਂ ਮਾਣ ਮਰਯਾਦਾ ਨਾਲ ਨਿਭਾਇਆ।

ਗੁਰਬਾਣੀ ਵਿੱਚ ਕਥਨ ਆਇਆ ਹੈ ਕਿ– ਹੇ ਲੇਖਾਰੀ, ਮਾਇਆ ਦੇ ਮੋਹ ਸਾੜਕੇ ਉਸਨੂੰ ਘਸਾ ਕੇ ਸਿਆਹੀ ਬਣਾ ਕੇ, ਆਪਣੀ ਅਕਲ ਨੂੰ ਸੁਹਣਾ ਕਾਗ਼ਜ਼ ਬਣਾ। ਪ੍ਰੇਮ ਨੂੰ ਕਲਮ ਅਤੇ ਆਪਣੇ ਮਨ ਨੂੰ ਲਿਖਾਰੀ ਬਣਾ। ਗੁਰੂ ਦੀ ਸਿੱਖਿਆ ਲੈ ਕੇ ਪ੍ਰਮਾਤਮਾ ਦੇ ਗੁਣਾਂ ਦੀ ਵਿਚਾਰ ਕਰਨੀ ਲਿਖ, ਪ੍ਰਭੂ ਦਾ ਨਾਮ ਲਿਖ, ਪ੍ਰਭੂ ਦੀ ਸਿਫਤਿ ਸਾਲਾਹ ਲਿਖ –

ਜਾਲਿ ਮੋਹੁ ਘਸਿ ਮਸਿ ਕਰਿ ਮਤਿ ਕਾਗਦੁ ਕਰਿ ਸਾਰੁ ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥
ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥

—ਸਿਰੀ ਰਾਗ ਮ ੧, ਪੰਨਾ-੧੬

ਇਹੋ ਜਿਹੇ ਲਿਖਾਰੀ ਵਾਸਤੇ ਜੋ ਸਤਿਗੁਰੂ ਦੇ ਹੁਕਮ ਵਿੱਚ ਰਹਿ ਕੇ ਨਾਮ ਦੀ ਮਹਿਮਾ ਲਿਖਦਾ ਹੈ, ਉਹ ਆਪ ਤੇ ਧੰਨਤਾ ਦੇ ਯੋਗ ਬਣ ਹੀ ਜਾਂਦਾ ਹੈ ਹੋਰ ਵੀ ਅਨੇਕ ਜੀਵਾਂ ਦੇ ਉਧਾਰ ਦਾ ਸਾਧਨ ਬਣ ਜਾਂਦਾ ਹੈ। ਇਸੇ ਕਰਕੇ ਗੁਰਬਾਣੀ ਵਿੱਚ ਉਸਨੂੰ ਧੰਨ ਕਿਹਾ ਹੈ–

ਧੰਨੁ ਸੁ ਕਾਗਦ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥
ਧੰਨ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥

—ਮ:੧, ਪੰਨਾ-੧੨੯੧

ਕਿਸੇ ਵੀ ਲਿਖਤ ਵਾਸਤੇ ਮਨ ਦੀ ਇਕਾਗਰ, ਦਿਲ ਅਤੇ ਦਿਮਾਗ ਦਾ ਸੁਮੇਲ ਅਤਿ ਅਵੱਸ਼ਕ ਹੈ। ਵਿਸ਼ੇ ਦੇ ਅਨੁਸਾਰ ਮਨ ਵਿੱਚ ਸਹੀ ਵਾਤਾਵਰਨ ਬਣਦਾ ਹੈ ਤਾਂ ਹੀ ਮਨ ਵਿੱਚ ਭਾਵਾਂ ਦੇ ਵਲਵਲੇ ਉੱਠਦੇ ਹਨ। ਇਹੋ ਭਾਵ ਅਖੀਰ ਵਿੱਚ ਲੇਖ ਦੇ ਰੂਪ ਵਿੱਚ ਪ੍ਰਗਟ ਹੋ ਜਾਂਦੇ ਹਨ। ਭਾਵਾਂ ਵਿੱਚ ਸ਼ੁੱਧਤਾ ਅਤੇ ਸਚਾਈ ਦੀ ਸ੍ਰੇਸ਼ਠਤਾ ਪ੍ਰਗਟਾਉਣ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਇੱਕ ਹੁਕਮਨਾਮੇ ਵਿੱਚ ਲਿਖਿਆ ਹੈ, "ਮੈਂ ਜਦੋਂ ਵੀ ਲਿਖਣ ਲਗਦਾ ਹਾਂ ਤਾਂ ਸਤਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਹੇ ਗੁਰੂ ਸਾਹਿਬ ਜੋ ਤੈਨੂੰ ਚੰਗੀ ਲੱਗੇ ਸੋ ਮੇਰੇ ਤੇ ਲਿਖਾਈਂ।" ਇਹ ਲਿਖਾਰੀਆਂ ਵਾਸਤੇ ਵੀ ਇੱਕ ਵਡਮੁੱਲਾ ਨੁਸਖ਼ਾ ਹੈ ਕਿ ਇਸ ਤਰ੍ਹਾਂ ਸਤਿਗੁਰੂ ਦਾ ਆਸਰਾ ਲੈ ਕੇ ਲਿਖਣ ਦਾ ਕੰਮ ਸ਼ੁਰੂ ਕੀਤਾ ਜਾਵੇ ਤਾਂ ਉਸ ਵਿੱਚ ਸਫਲਤਾ ਹੀ ਹੋਵੇਗੀ ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਆਪਣੇ ੩੦-੧-੧੯੯੫ ਦੇ ਉਪਦੇਸ਼ ਵਿੱਚ ਆਸ਼ਕਾਂ ਦੀ ਕਵਿਤਾ ਬਾਰੇ ਫ਼ਰਮਾਇਆ ਹੈ ਕਿ ਆਸ਼ਕਾਂ ਦੀਆਂ, ਪ੍ਰੇਮ ਵਿੱਚ ਰੰਗਿਆਂ ਹੋਇਆਂ ਦੀਆਂ ਕਵਿਤਾਵਾਂ ਆਮ ਬੰਦਿਆਂ ਨਾਲੋਂ ਵੱਖਰੀਆਂ ਹੁੰਦੀਆਂ ਹਨ। ਲੈਲਾ ਮਜਨੂੰ ਅਤੇ ਹੀਰ ਰਾਂਝੇ ਦਾ ਜ਼ਿਕਰ ਕਰਦਿਆਂ ਉਹਨਾਂ ਕਵੀਆਂ ਦੇ ਬਾਰੇ ਫ਼ਰਮਾਇਆ ਹੈ ਕਿ ਉਹਨਾਂ ਦੀ ਕਵਿਤਾ ਹੁਣ ਤਕ ਅਮਰ ਇਸ ਕਰਕੇ ਹੈ ਕਿ ਉਸ ਵਿੱਚ ਕਿਸੇ ਹੋਰ ਨਾਲ ਤਅੱਲਕ ਨਹੀਂ ਸੀ, ਉਸ ਵਿਚ ਕੋਈ ਲਾਲਚ ਨਹੀਂ ਸੀ ਕਿ ਇਸ ਕਵਿਤਾ ਨਾਲ ਇਸ ਕਵੀ ਦੀ ਵਾਹ ਵਾਹ ਹੋਵੇਗੀ ਯਾ ਉਸਨੂੰ ਐਨੇ ਪੈਸੇ ਇਨਾਮ ਵਿੱਚ ਮਿਲ ਜਾਣਗੇ। ਉਹਨਾਂ ਨੇ ਉਹ ਕਵਿਤਾ ਕਿਸੇ ਦੇ ਮੁਕਾਬਲੇ ਵਿੱਚ ਆ ਕੇ ਨਹੀਂ ਸੀ ਲਿਖੀ ਕਿ ਲੋਕ ਉਸਨੂੰ ਚੰਗਾ ਕਹਿਕੇ ਵਡਿਆਉਣਗੇ। ਹੋਰ ਵੀ ਬਹੁਤ ਸਾਰੇ ਪ੍ਰੇਮੀ ਕਵੀਆਂ ਬਾਰੇ ਦੱਸਿਆ ਕਿ ਉਹਨਾਂ ਸਾਰਿਆਂ ਨੇ ਆਪਣੀਆਂ ਕਵਿਤਾਵਾਂ ਪ੍ਰੇਮ ਵਿੱਚ ਰੰਗ ਕੇ, ਇਸ ਵਿੱਚ ਪੂਰੀ ਤਰ੍ਹਾਂ ਭਿੱਜ ਕੇ, ਖੁੱਭ ਕੇ ਲਿਖੀਆਂ ਹਨ। ਇਸੇ ਕਰਕੇ ਉਹਨਾਂ ਵਿੱਚ ਸਵਾਦ ਹੈ। ਅੰਤ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਵੀਆਂ ਨੂੰ ਸਲਾਹ ਦਿੱਤੀ ਹੈ, "ਜੇ ਤੁਹਾਡਾ ਚਿੱਤ ਲਿਖਣ ਨੂੰ ਕਰਦਾ ਹੈ–ਇੱਕ ਤਾਂ ਇਹ ਧਿਆਨ ਕਦੇ ਨਾ ਕਰਿਆ ਕਰੋ ਕਿ ਸਾਨੂੰ ਇਨਾਮ ਮਿਲੇ, ਦੂਜਾ ਇਹ ਧਿਆਨ ਨਾ ਕਰਿਆ ਕਰੋ ਕਿ ਕੋਈ ਸਾਨੂੰ ਕਵੀ ਆਖੇ-ਬਈ, ਇਹ ਬੜਾ ਸਿਆਣਾ ਕਵੀ ਹੈ। ਇਹ ਦੂਸਰੀ ਚੀਜ਼ ਹੈ। ਪਹਿਲੀ ਮਾਇਆ ਦੂਸਰੀ ਲੋਕਾਂ ਦੀ ਸੋਭਾ।

ਜੇ ਲਿਖੋ ਕਵਿਤਾ ਤਾਂ ਇਸ਼ਕ 'ਚ ਲਿਖੋ, ਨਹੀਂ ਲਿਖੀ ਜਾਂਦੀ ਨਾ ਲਿਖੋ, ਵਕਤ ਨਾ ਪੂਰਾ ਕਰੋ ।"

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ੧੬-੩-੧੯੫੬ ਦੇ ਉਪਦੇਸ਼ ਵਿੱਚ ਵੀ ਨਾਮਧਾਰੀ ਲੇਖਕਾਂ ਨੂੰ ਵਿਸ਼ੇਸ ਤੌਰ ਤੇ ਸੰਬੋਧਨ ਕਰਦਿਆਂ ਫ਼ਰਮਾਇਆ–

"ਨਾਓ ਹੈ ਜਿਸਦਾ ਸਤਿਜੁਗ-ਸਤਿ ਦਾ ਜੁਗ। ਉਹਦੇ 'ਚ ਜਦੋਂ ਨਾਵਲ ਲਿਖੇ ਜਾਣ, ਫਿਰ ਉਹਨੂੰ ਸਤਿਜੁਗ ਨਹੀਂ ਅਸੀਂ ਕਹਿ ਸਕਦੇ। ਅਕਾਲ ਪੁਰਖ ਨੇ ਜਦੋਂ ਤੋਂ ਵੀ ਇਹ ਸ੍ਰਿਸ਼ਟੀ ਰਚੀ, ਜਿਹਨਾਂ ਤੇ ਆਪਣੀ ਕਿਰਪਾ ਕੀਤੀ, ਉਹਨਾਂ ਨੂੰ ਆਪਣੇ ਲੜ ਲਾਇਆ। ਜਿਹੜੇ ਅਕਾਲ ਪੁਰਖ ਦੇ ਲੜ ਲੱਗੇ ਉਹ ਮਨੁੱਖਾਂ ਦੇ ਪਿਛੇ ਨਹੀਂ ਲਗ ਕੇ ਤੁਰਦੇ, ਉਹ ਸਤਿਗੁਰੂ ਦੇ ਪਿੱਛੇ ਲਗ ਕੇ ਤੁਰਦੇ ਹਨ, ਕਿਉਂਕਿ ਮਨੁੱਖਾਂ ਦੇ ਪਿੱਛੇ ਲਗ ਕੇ ਫਿਰ ਉਹ ਸਤਿਗੁਰ ਨੂੰ ਮਿਲਕੇ–

ਸਤਿਗੁਰ ਸਾਹਿਬੁ ਛਡਿ ਕੈ ਮਨਮੁਖ ਹੋਇ ਬੰਦੇ ਦੇ ਬੰਦਾ।
ਹੁਕਮੀ ਬੰਦਾ ਹੋਇ ਕੈ ਨਿਤ ਉਠਿ ਜਾਇ ਸਲਾਮ ਕਰੰਦਾ।
–ਵਾਰ ੧੫, ਪਉੜੀ ੪

ਤਾਂ ਮੈ ਅਰਜ਼ ਕਰਾਂਗਾ ਕਿ ਜਿਹੜੇ ਸਤਿਗੁਰ ਨੂੰ ਮਿਲੇ, ਉਹ ਹੋਰ ਕਿਸੇ ਦੇ ਮਗਰ ਨਹੀਂ ਚਲਦੇ, ਉਹ ਸਤਿਗੁਰ ਦੇ ਹੁਕਮ ਮਗਰ ਚਲਦੇ ਹਨ। ਨਾਮਧਾਰੀ ਨੌਜਵਾਨ ਲੜਕੇ, ਨਾਮਧਾਰੀ ਲੇਖਕ, ਲੋਕਾਂ ਦੀ ਪਿੱਠ ਪਿੱਛੇ ਤੁਰਨ ਦੀ ਖ਼ਾਹਿਸ਼ ਕਰਦੇ ਹਨ। ਜਿਵੇਂ ਲੋਕ ਨਾਟਕ ਲਿਖਦੇ ਹਨ, ਨਾਵਲ ਲਿਖਦੇ ਹਨ, ਝੂਠੇ ਨਾਂ, ਝੂਠੀ ਗੱਲ ਬਣਾ ਕੇ। ਸੱਚੀ ਦੇ ਵਿੱਚ ਅੱਧੀ ਪਚੱਧੀ ਝੂਠੀ ਗੱਲ ਰਲਾ ਕੇ ਕਿਤਾਬਾਂ ਦਾ ਸ਼ਕਲ ਦੇਣੀ ਜਾਂ ਕੁਝ ਕਰਨਾਂ ਨਾਓ ਨਾਮਧਾਰੀਆਂ ਦਾ ਉਹਦੇ 'ਚ ਆ ਜਾਣਾ। ਮੈਂ ਉਹਨਾਂ ਅੱਗੇ ਬੇਨਤੀ ਕਰਾਂਗਾ ਕਿ ਉਹ ਕਿਰਪਾ ਕਰਕੇ ਸੱਚ ਵਿੱਚ ਝੂਠ ਨਾ ਰਲਾਉਣ ਦੀ ਕੋਸ਼ਿਸ਼ ਕਰਨ।"

ਗੁਰਬਾਣੀ ਵਿੱਚ ਇਸ ਭਾਵ ਦੀ ਪੁਸ਼ਟੀ ਇਸ ਤਰ੍ਹਾਂ ਕੀਤੀ ਹੈ–

ਕਲਮ ਜਲਉ ਸਣ ਮਸਵਾਣੀਐ ਕਾਗਦੁ ਭੀ ਜਲਿ ਜਾਉ।।
ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ।।
–ਸਲੋਕ ਮ: ੩, ਪੰਨਾ ੮੪

'ਜੱਸ ਜੀਵਨ' ਵਿੱਚ ਵੀ ਕਈ ਥਾਂਵਾਂ ਤੇ ਜ਼ਿਕਰ ਆਉਂਦਾ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਲੇਖਕ ਸੰਤ ਤਰਨ ਸਿੰਘ ਜੀ ਵਹਿਮੀ ਨੂੰ ਬਾਰ ਬਾਰ ਤਾਕੀਦ ਕਰਦੇ ਸਨ ਕਿ ਜੋ ਲਿਖੋ ਸੱਚ ਲਿਖੋ ।

ਸਤਿਗੁਰੂ ਜਗਜੀਤ ਸਿੰਘ ਜੀ ਨੇ ੧੪-੧੨-੧੯੯੪ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਇੱਕ ਕਿਤਾਬ ਦੇ ਵਿਮੋਚਨ ਸਮੇਂ ਫ਼ਰਮਾਇਆ, "ਮੈਂ ਸਮਝਦਾ ਹਾਂ ਕਿ ਜਿੰਨਾ ਜਿੰਨਾ ਮਸਤਾਨਪੁਣਾ ਸਾਡੇ ਲਿਖਾਰੀਆਂ ਵਿੱਚ ਹੈ ਓਨਾ ਹੀ ਸਵਾਦ ਹੈ।" ਵਾਰਾਨਸੀ ਵਿੱਚ ਵੀ ਲਿਖਾਰੀਆਂ, ਪੰਡਤਾਂ ਅਤੇ ਵਿਦਵਾਨਾਂ ਦੀ ਸਭਾ ਨੂੰ ਸੰਬੋਧਨ ਕਰਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਫ਼ਰਮਾਇਆ, " ਸਵਰਨ ਬਹੁਤ ਅੱਛੀ ਚੀਜ਼ ਹੈ। ਲੇਕਿਨ ਇਸਮੇਂ ਅਗਰ ਸੁਗੰਧੀ ਆ ਜਾਏ ਤੋ ਕਿਆ ਬਾਤ ਹੈ। ਹਮਾਰੇ ਲਿਖਾਰੀ ਭੀ ਅਗਰ ਆਸਥਾ ਮੇਂ ਆ ਜਾਏਂ ਤੋ ਕਿਤਨੀ ਉੱਤਮ ਬਾਤ ਹੋ ਜਾਏ।"

ਆਪਣੇ ੧੫-੧੦-੧੯੯੮ ਦੇ ਉਪਦੇਸ਼ ਵਿੱਚ ਸੰਤ ਤਰਨ ਸਿੰਘ ਜੀ ਵਹਿਮੀ ਦੀਆਂ ਲਿਖਤਾਂ ਬਾਰੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਫ਼ਰਮਾਇਆ–

"ਜੱਸ ਜੀਵਨ ਵਿੱਚ ਸੰਤਾਂ ਨੇ ਸਾਰਾ ਕੁਝ ਬੜਾ ਵਧੀਆ ਲਿਖਿਐ। ਉਹਨਾਂ ਲੇਖਕ ਬਣ ਕੇ ਨਹੀਂ ਲਿਖਿਆ ਸਿੱਖ ਬਣਕੇ ਲਿਖਿਐ। ਇੱਕ ਵੇਰਾਂ ਉਹ ਬੀਮਾਰ ਹੋ ਗਏ। ਉਹਨਾਂ ਦੇ ਮੁੰਡਿਆਂ ਆਖਿਆ–ਤੁਹਾਡੇ ਵਾਸਤੇ ਪਾਠ ਕਰੀਏ। ਉਹਨਾਂ ਆਖਿਆ ਪਾਠ ਕਰੋ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ। ਉਹਦੇ 'ਚ ਸਾਰਾ ਕੁਝ ਮੈਨੂੰ ਆ ਜਾਣੈਂ। ਸਤਿਗੁਰੂ ਸੱਚੇ ਪਾਤਸ਼ਾਹ (ਸਤਿਗੁਰੂ ਪ੍ਰਤਾਪ ਸਿੰਘ ਜੀ) ਉਹਨਾਂ ਦੇ ਕੋਲ ਪਹੁੰਚੇ। ਏਨੇ ਬੀਮਾਰ ਸਨ ਕਿ ਉਠ ਨਹੀਂ ਸਨ ਸਕਦੇ। ਸਤਿਗੁਰਾਂ ਬਖ਼ਸ਼ਿਸ਼ ਕੀਤੀ। ਫੇਰ ਉਹ ਏਥੇ ਆਏ ਤੇ ਕਿੰਨਾਂ ਚਿਰ ਸਤਿਗੁਰਾਂ ਦੇ ਨਾਲ ਰਹੇ। ਨਾਲ ਦਿਆਂ ਕੋਲੋਂ ਪੁਛ-ਪੁੱਛ ਕੇ, ਸਾਖੀਆਂ ਲਿਖ ਕੇ ਪਰਉਪਕਾਰ ਕੀਤੇ ਨੇ। ਉਹ ਪੜ੍ਹਨ ਵਾਲੀਆਂ ਨੇ ਜਿਹਦੇ 'ਚ ਬੜਾ ਕਈ ਥਾਂ ਗੂੜ੍ਹ ਗਿਆਨ ਲਿਖਿਆ ਹੈ।"

ਇਹੋ ਜਿਹੇ ਲਿਖਾਰੀ ਜਿਹੜੇ ਸਤਿਗੁਰੂ ਤੋਂ ਵਰੋਸਾਇ ਹਨ, ਜੋ ਹਰ ਸਮੇਂ ਸਤਿਗੁਰੂ ਨੂੰ ਹਾਜ਼ਰ-ਨਾਜ਼ਰ ਅਤੇ ਕਰਨ ਕਾਰਨ ਜਾਣਦੇ ਹਨ, ਜੋ ਨਿਰੋਲ ਸਤਿਗੁਰੂ ਦੀ ਉਸਤਤੀ ਹੀ ਲਿਖਣਾ ਚਾਹੁੰਦੇ ਹਨ, ਉਹਨਾਂ ਵਾਸਤੇ ਗੁਰਬਾਣੀ ਵਿੱਚ ਫ਼ਰਮਾਨ ਆਇਆ ਹੈ–

ਕਾਇਆ ਕਾਗਦੁ ਜੇ ਥੀਐ ਪਿਆਰੇ
ਮਨੁ ਮਸਵਾਣੀ ਧਾਰਿ। ।
ਲਲਤਾ ਲੇਖਣਿ ਸਚ ਕੀ ਪਿਆਰੇ
ਹਰਿ ਗੁਣ ਲਿਖਹੁ ਵਿਚਾਰਿ । ।
ਧਨੁ ਲੇਖਾਰੀ ਨਾਨਕਾ ਪਿਆਰੇ
ਸਾਚ ਲਿਖੈ ਉਰਿਧਾਰਿ।।
–ਸੋਰਠ ਮ: ੧, ਪੰਨਾ-੬੩੬

# ਕਰਤਾਰ ਸਿੰਘ ਪੰਛੀ ਦਾ ਮਹਾ-ਕਾਵਿ 'ਸਤਿਗੁਰ ਲੀਲ੍ਹਾ'

ਪ੍ਰਸਿੱਧ ਕਵੀ ਸ. ਕਰਤਾਰ ਸਿੰਘ ਪੰਛੀ ਮਾਲੇਰਕੋਟਲਾ ਨੇ ਆਪਣੀ ਸਾਹਿਤਕ ''ਾਲਣਾ ਦੇ ਲੰਮੇ ਸਫ਼ਰ ਵਿਚ ਲਗਾਤਾਰ ਕਾਵਿ ਪੁਸਤਕਾਂ ਲਿਖੀਆਂ ਹਨ। ਸਰਦਲ, ਸਿਦਕ ਕਥੂਰੀ, ਮੁੜਕੇ ਕੀ ਕੁੱਖ, ਚਰਨ ਭਟ, ਫੁਲਾਂ ਦੀ ਮੁਸਕਾਨ, ਨੂਰ ਇਲਾਹੀ, ਸਮੇਂ ਨੂੰ ਕੀ ਆਖਾਂ, ਲੋਚਾ ਦਰਸ ਦੀਦਾਰ ਦੀ, ਦਿਲਾਸੇ, ਨਾ ਬੁਰਾ ਮਨਾਇਓ ਜੀ ਅਤੇ ਗੀਤਾਂ ਵਿਚ ਮੁਸਕਾਨ ਉਹਨਾਂ ਦੀਆਂ ਕਵਿਤਾਵਾਂ, ਗ਼ਜ਼ਲਾਂ ਜਾਂ ਬਾਲ ਕਾਵਿ ਸੰਗ੍ਰਹਿ ਦੀਆਂ ਪੁਸਤਕਾਂ ਇਕੋ ਦੇ ਪਿਛੋਂ ਇਕ ਲਗਾਤਾਰ ਆਈਆਂ ਹਨ। ਪਰਿਵਾਰਕ ਜੀਵਨ ਵਿਚ ਘੋਰ ਸੰਕਟ ਆਏ ਪਰ ਪੰਛੀ ਜੀ ਇਸ ਸੰਕਟ ਕਾਲੀਨ ਸਮੇਂ ਨੂੰ ਹੋਰ ਵੀ ਤਗੜੇ ਹੋ ਕੇ ਸਾਹਿਤ ਸਿਰਜਨ ਵਲ ਲਾਇਆ ਹੈ। ਹੁਣ ਉਹਨਾਂ ਨੇ ਸਤਿਗੁਰ ਲੀਲਾ, ਨਾਮ ਦਾ ਇਕ ਮਹਾਂ ਕਾਵਿ (ਭਾਗ-੧) ਲਿਖਿਆ ਹੈ ਜੋ ਮਾਤਾ ਭਾਗਵੰਤੀ ਸਾਹਿਤ ਸੇਵਾ ਸੰਮਤੀ ਮਾਲੇਰਕੋਟਲਾ ਵੱਲੋਂ ਪ੍ਰਕਾਸ਼ਤ ਹੋਇਆ ਹੈ। ਟਾਈਟਲ ਉਤੇ ਸ੍ਰੀ ਸਤਿਗੁਰੂ ਬਾਲਕ ਸਿੰਘ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਰੂਪ ਬਰਾਜਮਾਨ ਹਨ। ਇਸ ਮਹਾ ਕਾਵਿ ਦੇ ਪਹਿਲੇ ਭਾਗ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਤੱਕ ਦਾ ਇਤਿਹਾਸ ਅਤੇ ਹੋਰ ਸਮਕਾਲੀ ਵਰੇਵਿਆਂ ਵਿਅਕਤੀਆਂ ਅਤੇ ਆਦਰਸ਼ਾਂ ਦਾ ਕਾਵਿ ਮਈ ਵਰਨਣ ਹੈ। ਸਰਲ ਸਾਦੀ ਭਾਸ਼ਾ ਵਿਚ ਕੋਈ ੧੯੪ ਸਫਿਆਂ ਤੇ ਫੈਲੇ ਇਸ ਮਹਾਂ ਕਾਵਿ ਵਿਚੋਂ ਸਤਿਗੁਰੂ ਲੀਲਾ ਦੇ ਦਰਸ਼ਨ ਹੁੰਦੇ ਹਨ। ਇਸ ਮਹਾਂ ਕਾਵਿ ਵਿਚੋਂ ਸ੍ਰੀ ਸਤਿਗੁਰੂ ਰਾਮ ਜੀ ਵਾਲੇ ਕਾਂਡ ਵਿੱਚ ਅਸੀਂ ਵਣਗੀ ਮਾਤਰ ਕੁਝ ਰਚਨਾ ਛਾਪ ਰਹੇ ਹਾਂ –

*(ਸੰਪਾਦਕ)*

## ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਧੰਨ ਸ੍ਰੀ ਸਤਿਗਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ।
ਕਲਿਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ॥

ਭੈਣੀ ਬੂੰਦੜ ਪਿੰਡ ਸੁਣੀਂਦਾ, ਰਾਈਆਂ ਵੀ ਨੇ ਕਹਿੰਦੇ।
ਏਸ ਪਿੰਡ ਦੇ ਲੋਕ ਮੁਹੱਬਤੀ, ਕੱਠੇ ਦੁੱਖ-ਸੁੱਖ ਸਹਿੰਦੇ।

ਰਾਈਆਂ ਪਿੰਡ ਲੁਧਿਆਣੇ ਅੰਦਰ, ਜਿਹੜਾ ਜ਼ਿਲ੍ਹਾ ਕਹਾਵੇ।
ਵਿੱਚ ਪੰਜਾਬ ਦੇ ਵਸਦਾ ਰਸਦਾ, ਰੱਬ ਦਾ ਸ਼ੁਕਰ ਮਨਾਵੇ।

ਇਹ ਪਿੰਡ ਆਮ ਹੀ ਪਿੰਡਾਂ ਵਰਗਾ, ਲੋਕ ਨੇ ਸਾਦ ਮੁਰਾਦੇ।
.ਾਈ-ਭਾਈ, ਬਹੂ-ਬੇਟੀਆਂ, ਮਾਂ-ਪਿਓ, ਚਾਚੇ-ਦਾਦੇ।

ਖੇਤੀਬਾੜੀ ਖੇਤਾਂ ਅੰਦਰ, ਕਿਰਤੀ ਕਿਰਤ ਕਮਾਂਦੇ।
ਆਪਸ ਦੇ ਵਿੱਚ ਰਲ-ਮਿਲ ਰਹਿੰਦੇ, ਖ਼ੁਸ਼ੀਆਂ ਖ਼ੂਬ ਮਨਾਂਦੇ।

ਗੱਭਰੂ ਅਪਣੀਆਂ ਖੇਡਾਂ ਖੇਡਣ, ਪਾਣ ਗਿੱਧੇ ਮੁਟਿਆਰਾਂ।
ਅੱਲ੍ਹੜ ਉਮਰ ਜਵਾਨੀ ਵਾਲੀ, ਨਹੀਓਂ ਜੱਗ ਦੀਆਂ ਸਾਰਾਂ।

ਸਭ ਜਾਤਾਂ ਦੇ ਲੋਕ ਜੋ ਰਹਿੰਦੇ, ਕਿਰਤ ਕਮਾਈ ਕਰਦੇ।
ਰੱਬ ਦਾ ਖ਼ੌਫ਼ ਹਮੇਸ਼ਾ ਰੱਖਣ, ਰਲ-ਮਿਲ ਦੁੱਖ-ਸੁੱਖ ਜਰਦੇ।

ਰਲ-ਮਿਲ ਸਾਰੇ ਦੁੱਖ-ਸੁੱਖ ਕਰਦੇ, ਹੋਣ ਸਕ ਜਿਉਂ ਭਾਈ।
ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ!
ਕਲਿਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ॥

ਏਸੇ ਪਿੰਡ ਵਿੱਚ ਜੱਸਾ ਸਿੰਘ ਸੀ, ਬਾਬਾ ਜਿਸ ਨੂੰ ਕਹਿੰਦੇ।
ਬਾਬਾ ਜੀ ਸਨ ਸਾਊ ਬੰਦੇ, ਵਾਂਗ ਗੁਰਮੁੱਖਾਂ ਰਹਿੰਦੇ।

ਕੋਲ ਉਹਨਾਂ ਦੇ ਉਠਦੇ-ਬਹਿੰਦੇ, ਸਾਰੇ ਨਗਰ ਨਿਵਾਸੀ।
ਸਭਨਾਂ ਨਾਲ ਹੀ ਪ੍ਰੇਮ ਉਹਨਾਂ ਦਾ, ਰਹਿਣ ਨਾ ਦੇਣ ਉਦਾਸੀ।

ਬਾਬਾ ਜੱਸਾ ਸਿੰਘ ਦਾ ਹੈ ਸੀ, ਸਭ ਦੇ ਆਣਾ-ਜਾਣਾ।
ਸੁੱਚੀ ਕਿਰਤ ਕਮਾਈ ਕਰਦਾ, ਕਰਦਾ ਕੰਮ ਤਰਖਾਣਾ।

ਬਾਬਾ ਜੱਸਾ ਸਿੰਘ ਦੀ ਪਤਨੀ, ਸਦਾ ਕੌਰ ਸੁਖਦਾਈ।
ਉਹ ਸੀ ਧਰਮ ਕਮਾਵਣ ਵਾਲੀ, ਮਾਈ ਰੱਬ ਰਜਾਈ।

ਇਹਨਾਂ ਦੇ ਘਰ ਏਸੇ ਪਿੰਡ ਵਿੱਚ, ਜਨਮ ਲਿਆ ਇੱਕ ਬਾਲਕ।
ਸੋਹਣਾ ਰੂਪ ਤੇ ਕੋਮਲ ਕੋਮਲ, ਪਲਮ ਪਿਆ ਇੱਕ ਬਾਲਕ।

ਬਾਬਾ ਜੱਸਾ ਸਿੰਘ ਦਾ ਵਿਹੜਾ, ਚਾਨਣ ਚਾਨਣ ਹੋਇਆ।
ਹਰ ਪਾਸੇ ਤੋਂ ਮਿਲਣ ਵਧਾਈਆਂ, ਬਾਲਕ ਨਵਾਂ ਨਰੋਇਆ।

ਸਾਰੇ ਪਿੰਡ ਦੇ ਦੇਣ ਵਧਾਈਆਂ, ਆਵਣ ਮਾਈ-ਭਾਈ।
ਸਦਾ ਕੌਰ ਮਾਤਾ ਨੇ ਵੇਖੋ, ਵਸਤ ਅਮੋਲਕ ਪਾਈ।

ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ!
ਕਲਿਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ!!

ਪੁੱਤਾਂ ਨਾਲ ਹੀ ਹੋਏ ਵਸੇਬਾ, ਪੁੱਤ ਨਾਲ ਕੁਲ ਹੋਵੇ।
ਪੁੱਤ ਜੰਮਿਆਂ ਤਾਂ ਕੁੱਖ ਸੁਲੱਖਣੀ, ਮਾਂ ਸੁੱਖ ਨੀਂਦਰ ਸੌਂਵੇ।

ਦਾਈ ਆਖੇ ਐਸਾ ਬਾਲਕ, ਮੈਂ ਤਾਂ ਕਦੇ ਨਾ ਡਿੱਠਾ।
ਨੂਰੋ ਨੂਰ ਸੀ ਮੁਖੜਾ ਉਸਦਾ, ਪਿਆਰਾ ਮਿੱਠਾ ਮਿੱਠਾ।

ਜਿਸ ਕਮਰੇ ਵਿੱਚ ਜਨਮ ਧਾਰਿਆ, ਰੌਸ਼ਨ ਰੌਸ਼ਨ ਹੋਇਆ।
ਇਹ ਤਾਂ ਕੋਈ ਅਵਤਾਰ ਜੰਮਿਆ, ਜਿਸ ਨੇ ਜੱਗ ਨੂੰ ਮੋਹਿਆ।

ਜਿਹੜੀ ਕੁਲ ਵਿੱਚ ਜਨਮ ਧਾਰਿਆ, 'ਨਾਮ' ਉਹੋ ਜਿਹਾ ਜਾਣੋ।
ਰਾਮ ਸਿੰਘ ਜੀ ਗੋਤ 'ਮਠਾੜੂ' ਰਾਮਗੜ੍ਹੀਆ ਪਹਿਚਾਣੋ।

ਤਿੰਨ ਫਰਵਰੀ, 'ਠਾਰਾਂ ਸੌਲਾਂ ਰੁੱਤ ਬਸੰਤ ਸੁਹਾਵੇ।
ਹਰ ਪਾਸੇ ਮਹਿਕਾਂ ਖਿੰਡੀਆਂ, ਮਸਤ ਹੋ ਭੌਰਾ ਗਾਵੇ।

ਏਹ ਰੁੱਤ ਬਹੁਤ ਪਿਆਰੀ ਹੁੰਦੀ, ਸਿਫ਼ਤਾਂ ਸਾਰੇ ਕਰਦੇ।
ਏਹ ਰੁੱਤ ਫੁੱਲੀਂ ਖੇੜਾ ਵੰਡੇ, ਲਹਿਣ ਖਿਜ਼ਾਂ ਦੇ ਪਰਦੇ।

ਪੀਲੇ-ਪੀਲੇ ਫੁੱਲ ਸਰਵਾਂ ਦੇ, ਸਭੇ ਖੁਸ਼ੀ ਮਨਾਂਦੇ।
ਬੱਚੇ ਨੱਚਦੇ-ਟੱਪਦੇ ਫਿਰਦੇ, ਫਿਰਨ ਪਤੰਗ ਉਡਾਂਦੇ।

ਬਚਪਨ ਖੇਡਾਂ ਵਿੱਚ ਗੁਜ਼ਰਿਆ, ਨਾਲ ਹਾਣੀਆਂ ਰਲ ਕੇ।
ਪਰ ਬੱਚਿਆਂ ਤੋਂ ਵੱਖ ਆਦਤਾਂ, ਰੋਜ਼ ਹੀ ਉਠਦੇ ਤੜਕੇ।

ਡੰਗਰ ਚਾਰਨ, ਸ਼ਬਦ ਵੀ ਪੜ੍ਹਦੇ, ਐਸੀ ਬਹੁਤ ਟਿਕਾ ਕੇ।
ਚੋਜ ਕਰਨ ਜਿਉਂ ਕੌਤਕ ਹੁੰਦੇ, ਬਣਦੇ ਸਭ ਦੇ ਰਾਖੇ।

ਨਾਲ ਹਾਣੀਆਂ ਪ੍ਰੇਮ ਬੜਾ ਸੀ, ਜੋਸਨ ਮਿੱਤਰ ਸਖਾਈ।
ਨਾਲ ਹਾਣੀਆਂ ਪ੍ਰੇਮ ਬੜਾ ਸੀ, ਜੋ ਸਨ ਮਿੱਤਰ ਸਖਾਈ।

ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਐਸੀ ਜੋਤ ਜਗਾਈ!
ਕਲਿਜੁਗ ਦੇ ਵਿੱਚ ਸਤਿਜੁਗ ਲਾ ਕੇ, ਕਰ ਦਿੱਤੀ ਰੁਸ਼ਨਾਈ!!

# ਸਹਾਇਤਾ



– ਸ. ਪਿਆਰਾ ਸਿੰਘ ਮਿਰਜ਼ਾ ਪੁਰ ਯੂ. ਪੀ. ਵੱਲੋਂ ਅਪਣੀ ਸਵਰਗੀ ਪਤਨੀ ਬੀਬੀ ਰਾਜ ਕੌਰ ਦੀ ਮਿੱਠੀ ਯਾਦ ਵਿਚ ਜਿਨ੍ਹਾਂ ਨਮਿਤ ਪਾਠ ਦਾ ਭੋਗ ੨੦ ਅਗਸਤ ੨੦੦੬ ਨੂੰ ਮਿਰਜ਼ਾ ਪੁਰ ਵਿਚ ਪਾਇਆ ਗਿਆ। ੫੦੧-੦੦

– ਸ. ਮਹਿੰਦਰ ਸਿੰਘ ਬੱਲ, ਸ੍ਰੀ ਜੀਵਨ ਨਗਰ ਵੱਲੋਂ ਵਰਿਆਮ ਦੀ ਚੜ੍ਹਦੀ ਕਲਾ ਵਾਸਤੇ ੫੦੧-੦੦

– ਸੰਗੀਤ ਦੇ ਉਸਤਾਦ ਹਰਭਜਨ ਸਿੰਘ ਜੀ ਵੱਲੋਂ ਵਰਿਆਮ ਦੀ ਪਰਸੰਸਾ ਵਿਚ.... ੧੦੦੦-੦੦

– ਸ. ਬਚਨ ਸਿੰਘ ਠੇਕੇਦਾਰ, ਖਜ਼ਾਨਚੀ ਨਾਮਧਾਰੀ ਧਰਮਸਾਲਾ ਬਸਤੀ ਬੂਰੇ ਖਾਂ ਪ੍ਰੀਤ ਨਗਰ ਜਲੰਧਰ ਦੀ ਭੈਣ ਬੀਬੀ ਗੁਰਬਚਨ ਕੌਰ, (ਸੁਪਤਨੀ ਸ. ਮੰਗਲ ਸਿੰਘ) ਜੀ ਨਮਿਤ ਭੋਗ ਸਮੇਂ ਪਰਿਵਾਰ ਵੱਲੋਂ ੨੦੦-੦੦

– ਸ. ਗੁਰਦੀਪ ਸਿੰਘ (ਪ੍ਰਧਾਨ ਕਾਨੂੰਗੋ ਐਸੋਸੀਏਸ਼ਨ ਪੰਜਾਬ) ਮਹੋਲੀ ਵੱਲੋਂ ਵਰਿਆਮ ਦੀ ਚੜ੍ਹਦੀ ਕਲਾ ਵਾਸਤੇ ੨੦੦-੦੦

## ਡਲਹੌਜ਼ੀ ਵਿਖੇ ਤਿੰਨ ਦਿਨਾਂ ਪੰਜਾਬੀ ਕਹਾਣੀ ਵਰਕਸ਼ਾਪ

ਡਲਹੌਜ਼ੀ : ਬੀਤ ਦਿਨੀਂ ਇੱਥੇ ਮੇਹਰ ਹੋਟਲ ਵਿਖੇ ਦੂਜੀ ਸਾਲਾਨਾ ਪੰਜਾਬੀ ਕਹਾਣੀ ਵਰਕਸ਼ਾਪ ਦਾ ਆਯੋਜਨ ਕੀਤਾ ਗਿਆ।ਅਦਾਰਾ 'ਪ੍ਰਵਚਨ' ਤੇ ਬੀਬੀ ਸਵਰਨ ਕੌਰ ਯਾਦਗਾਰੀ ਟਰੱਸਟ ਵੱਲੋਂ ਆਯੋਜਿਤ ਇਸ ਵਰਕਸ਼ਾਪ ਨੂੰ ਆਰਥਕ ਪੱਖੋਂ ਬੀਬੀ ਇੰਦਰਜੀਤ ਕੌਰ ਦਿੱਲੀ ਵੱਲੋਂ ਸਰਪ੍ਰਸਤੀ ਦਿੱਤੀ ਗਈ।

ਇਸ ਵਰਕਸ਼ਾਪ ਵਿੱਚ 'ਸੁਧੀਸ਼ ਪਚੌਰੀ ਨੇ ਕਿਹਾ ਸੀ' (ਬਲਜੀਤ ਰੈਣਾ), 'ਸਿਕੰਦਰ ਆਖਰ ਤੂੰ ਜਿੱਤ ਗਿਆ' (ਵਿਸ਼ਵਜੋਤੀ ਧੀਰ), ਤੱਖੀ (ਜਤਿੰਦਰ ਹਾਂਸ), 'ਗੋਲ ਗੋਲ ਘੁੰਮਦਿਆਂ' (ਕੁਲਵੰਤ ਗਿੱਲ), ਪਿਤਾ (ਬਲਬੀਰ ਪਰਵਾਨਾ) ਪੰਜ ਕਹਾਣੀਆਂ ਪੜ੍ਹੀਆਂ ਗਈਆਂ। ਇਨ੍ਹਾਂ ਕਹਾਣੀਆਂ ਦੀਆਂ ਕਾਪੀਆਂ ਵਰਕਸ਼ਾਪ ਵਿੱਚ ਭਾਗ ਲੈਣ ਲਈ ਸੱਦੇ ਗਏ ਲੇਖਕਾਂ, ਆਲੋਚਕਾਂ ਅਤੇ ਗੰਭੀਰ ਪਾਠਕਾਂ ਨੂੰ ਅਗਾਊਂ ਭੇਜੀਆਂ ਗਈਆਂ ਸਨ। ਇਨ੍ਹਾਂ 'ਤੇ ਹੋਈ ਚਰਚਾ ਵਿੱਚ ਡਾ.ਆਤਮਜੀਤ ਸਿੰਘ, ਡਾ. ਕੁਲਵੰਤ ਸਿੰਘ ਸੰਧੂ, ਡਾ.ਰਮਿੰਦਰ ਕੌਰ, ਹਰਵਿੰਦਰ ਭੰਡਾਲ, ਡਾ.ਜਸਵਿੰਦਰ ਕੌਰ ਖਿੰਦਰਾ, ਡਾ ਰਜਨੀਸ਼ ਬਹਾਦਰ ਸਿੰਘ, ਜਸ ਮੰਡ, ਮਨਮੋਹਨ ਬਾਵਾ ਤੇ ਇੰਦਰਜੀਤ ਕੌਰ ਨੇ ਹਿੱਸਾ ਲਿਆ ।

ਇਸ ਵਰਕਸ਼ਾਪ ਦੌਰਾਨ ਦੋ-ਦੋ ਘੰਟਿਆਂ ਦੇ ਸੱਤ ਸੈਸ਼ਨ ਹੋਏ। ਪਹਿਲੇ ਸੈਸ਼ਨ ਵਿੱਚ ਡਾ. ਜੋਗਿੰਦਰ ਸਿੰਘ ਰਾਹੀ ਨੇ ਨਿੱਕੀ ਕਹਾਣੀ ਦੀਆਂ ਬਿਰਤਾਂਤਕ ਜੁਗਤਾਂ ਬਾਰੇ ਕੁੰਜੀਵਤ ਭਾਸ਼ਣ ਦਿੱਤਾ । ਪੰਜ ਸੈਸ਼ਨ ਕਹਾਣੀਆਂ ਪੜ੍ਹਨ ਅਤੇ ਉਨ੍ਹਾਂ ਉੱਤੇ ਵਿਚਾਰ-ਚਰਚਾ ਨੂੰ ਸਮਰਪਿਤ ਸਨ। ਆਖਰੀ ਸੈਸ਼ਨ ਵਿੱਚ ਸਮੁੱਚੀ ਵਰਕਸ਼ਾਪ ਦਾ ਮੁਲੰਕਣ ਕੀਤਾ ਗਿਆ ।

ਵਰਕਸ਼ਾਪ ਦੇ ਆਯੋਜਕਾਂ ਡਾ. ਜਸ ਮੰਡ ਤੇ ਡਾ. ਰਜਨੀਸ਼ ਬਹਾਦਰ ਸਿੰਘ ਇਨ੍ਹਾਂ ਸਾਰੀਆਂ ਕਹਾਣੀਆਂ ਨੂੰ ਬਹਿਸ ਸਮੇਤ ਤ੍ਰੈਮਾਸਕ 'ਪ੍ਰਵਚਨ' ਦੇ ਆਉਂਦੇ ਅੰਕ ਵਿੱਚ ਛਾਪਿਆ ਜਾ ਰਿਹਾ ਹੈ।

## ਨਾਮਧਾਰੀ ਪੰਜਾਬੀ ਸਾਹਿਤ ਸਭਾ (ਰਜਿ.)

### ਸ੍ਰੀ ਜੀਵਨ ਨਗਰ ਦੀ ਇੱਕਤਰਤਾ

ਮਿਤੀ ੧੯.੧੧.੨੦੦੬ ਨੂੰ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੀ ਉਚੇਚੀ ਸੱਦੀ ਇੱਕਤਰਤਾ ਸ੍ਰੀ ਸਵਰਨ ਸਿੰਘ ਚੀਮਾ ਉਪ ਪ੍ਰਧਾਨ ਦੀ ਪ੍ਰਧਾਨਗੀ ਹੇਠ ਹੋਈ ਜਿਸ ਵਿੱਚ ਹੇਠ ਲਿਖਿਆ ਮਤਾ ਸਰਵ ਸੰਮਤੀ ਨਾਲ ਪਾਸ ਹੋਇਆ :—

ਸਭਾ ਨੂੰ ਇਹ ਜਾਣ ਕੇ ਹਾਰਦਿਕ ਪ੍ਰਸੰਨਤਾ ਹੋਈ ਕਿ ਸ੍ਰੀ ਸਤਿਗੁਰੂ ਸਿੰਘ ਜੀ ਦੀ ਅਪਾਰ ਕਿਰਪਾ ਦੁਆਰਾ ਪੰਜਾਬੀ ਸਾਹਿੱਤ ਅਕੈਡਮੀ ਪੰਚ ਕੂਲਾ ਦੇ ਸਨਮਾਨ ਯੋਗ ਡਾਇਰੈਕਟਰ ਸ੍ਰੀ ਸੀ.ਆਰ. ਮੋਦਗਿਲ ਦੇ ਅਣਥਕ ਜਤਨਾਂ ਤੇ ਉਪਰੋਕਤ ਸਭਾ ਦੇ ਸਹਿਯੋਗ ਨਾਲ ਪੰਜਾਬੀ ਨਾਲ ਪੰਜਾਬੀ ਦੇ ਮਹਾਨ ਸਾਹਿੱਤਕਾਰ ਤੇ ਇਤਿਹਾਸਕਾਰ ਸੰਤ ਤਰਨ ਸਿੰਘ ਜੀ ਵਹਿਮੀ ਨੂੰ ਸਮਰਪਤ ਇਕਵੰਜਾ ਹਜ਼ਾਰ ਸਲਾਨਾ ਦਾ ਪੁਰਸਕਾਰ ਰਖਿਆ ਗਿਆ। ਜੋ ਹਰ ਸਾਲ ਕਿਸੇ ਪੰਜਾਬੀ ਦੇ ਉੱਘੇ ਤੇ ਯੋਗ ਲੇਖਕ ਨੂੰ ਪਰਦਾਨ ਕੀਤਾ ਜਾਏਗਾ। ਹਰਿਆਣਾ ਪੰਜਾਬੀ ਸਾਹਿੱਤ ਅਕੈਡਮੀ ਵਲੋਂ ਏਸ ਪੁਰਸਕਾਰ ਦਾ ਐਲਾਨ ਹਰਿਆਣਾ ਦੇ ਸਿੱਖਿਆ ਮੰਤਰੀ ਚੋਧਰੀ ਫੂਲ ਚੰਦ ਮੁਲਾਣਾਂ ਨੇ ੧੧.੧੧.੨੦੦੬ ਨੂੰ ਗਾਂਧੀ ਮੈਮੋਰੀਅਲ ਨੈਸ਼ਨਲ ਕਾਲਜ ਅੰਬਾਲਾ ਛਾਉਣੀ ਵਿਚ ਕੀਤਾ। ਨਾਮਧਾਰੀ ਸਾਹਿੱਤ ਸਭਾ ਤੇ ਇਲਾਕੇ ਦੀਆਂ ਸਾਹਿੱਤ ਸਭਾਵਾਂ ਦੀ ਇਸ ਚਿਰੋਕੀ ਮੰਗ ਨੂੰ ਚੋਧਰੀ ਫੂਲ ਚੰਦ ਮੁਲਾਣਾਂ ਹਰਿਆਣਾਂ ਦੇ ਸਿੱਖਿਆ ਤੇ ਭਾਸ਼ਾ ਮੰਤਰੀ ਨੇ ਪੂਰਾ ਕਰਕੇ ਸਾਡਾ ਸਭ ਦਾ ਮਨ ਜਿੱਤ ਲਿਆ ਹੈ।

ਸੰਤ ਤਰਨ ਸਿੰਘ ਵਹਿਮੀ ਹੁਰਾਂ ਦੀ ਅਣਥਕ ਮਿਹਨਤ ਦੀ ਕਦਰਦਾਨੀ ਕਰਕੇ ਸ੍ਰੀ ਮੁਲਾਣਾ ਜੀ ਨੇ ਸਾਡਾ ਤੇ ਸਾਰੇ ਉਹਨਾਂ ਦੇ ਸਹਿਯੋਗੀਆਂ ਤੇ ਸਮਰਥਕਾਂ ਤੇ ਪੰਜਾਬੀ ਜਗਤ ਦਾ ਮਨ ਜਿੱਤ ਲਿਆ ਹੈ।

ਨਾਮਧਾਰੀ ਪੰਜਾਬੀ ਸਾਹਿੱਤ ਸਭਾ ਚੋਧਰੀ ਫੂਲ ਚੰਦ ਮੁਲਾਣਾਂ ਤੇ ਸ੍ਰੀ ਸੀ.ਆਰ. ਮੋਦਗਿਲ ਸਾਹਿਬ ਦਾ ਅੰਤਰੀਵ ਹਿਰਦਿਓਂ ਧੰਨਵਾਦ ਕਰਦੀ ਹੈ।

*ਜਨਰਲ ਸਕੱਤਰ :-*
*ਗੁਰਦਿਆਲ ਸਿੰਘ ਢਿਲੋਂ ਪ੍ਰੀਤ*

## ਨਾਮਧਾਰੀ ਅਕੈਡਮੀ, ਕਿਲ੍ਹਾ ਰਾਏਪੁਰ ਨੂੰ ੪-੨ ਨਾਲ ਹਰਾ ਕੇ ਬਣੀ ਚੈਂਪੀਅਨ

ਲੁਧਿਆਣਾ, ੧੯ ਅਕਤੂਬਰ (ਜਗਰੂਪ ਸਿੰਘ ਜਰਖੜ)- ਮਾਤਾ ਸਾਹਿਬ ਕੌਰ ਖੇਡ ਸਟੇਡੀਅਮ ਜਰਖੜ ਵਿਖੇ ਸੱਤਵੀਂ ਬੀਬੀ ਸੁਰਜੀਤ ਕੌਰ ਯਾਦਗਾਰੀ ਹਾਕੀ ਲੀਗ ਦੇ ਫਾਈਨਲ ਮੁਕਾਬਲੇ ਵਿਚ ਬੀਤੀ ਸ਼ਾਮ ਨਾਮਧਾਰੀ ਅਕੈਡਮੀ ਕਿਲ੍ਹਾ ਰਾਏਪੁਰ ਨੂੰ ੪-੨ ਨਾਲ ਹਰਾ ਕੇ ਖਿਤਾਬੀ ਜਿੱਤ ਹਾਸਿਲ ਕੀਤੀ, ਜਦਕਿ ਮਾਤਾ ਸਾਹਿਬ ਕੌਰ ਅਕੈਡਮੀ ਜਰਖੜ ਤੀਸਰੇ ਸਥਾਨ 'ਤੇ ਰਹੀ। ਫਾਈਨਲ ਮੁਕਾਬਲਾ ਬੇਹੱਦ ਰੋਮਾਂਚਕ ਅਤੇ ਸੰਘਰਸ਼ਪੂਰਨ ਰਿਹਾ। ਨਾਮਧਾਰੀ ਅਕੈਡਮੀ ਵੱਲੋਂ ਮਲਿਕ ਸਿੰਘ ਨੇ ਦੂਸਰੇ, ਗੁਰਭਾਗ ਸਿੰਘ ਨੇ ੧੪ਵੇਂ, ਗੁਰਭੇਜ ਸਿੰਘ ਨੇ

੧੬ਵੇਂ ਅਤੇ ਜਰਨੈਲ ਸਿੰਘ ਨੇ ੬੩ ਵੇਂ ਮਿੰਟ ਵਿਚ ਮੈਦਾਨੀ ਗੋਲ ਕੀਤੇ। ਦੂਸਰੇ ਪਾਸੇ ਗਰੇਵਾਲ ਅਕੈਡਮੀ ਵਲੋਂ ਤੇਜਵੰਤ ਸਿੰਘ ਨੇ ੪੨ਵੇਂ ਅਤੇ ਪ੍ਰਭਪ੍ਰੀਤ ਸਿੰਘ ਨੇ ੪੨ਵੇਂ ਮਿੰਟ ਵਿਚ ਗੋਲ ਕੀਤੇ। ਨਾਮਧਾਰੀ ਅਕੈਡਮੀ ਦੇ ਮਲਿਕ ਸਿੰਘ ਨੂੰ 'ਮੈਨ ਆਫ ਦੀ ਟੂਰਨਾਮੈਂਟ', ਬਲਵਿੰਦਰ ਸਿੰਘ ਨੂੰ 'ਸਰਵੋਤਮ ਸਕੋਰਰ' ਜਦਕਿ ਗਰੇਵਾਲ ਅਕੈਡਮੀ ਦੇ ਗੋਲਕੀਪਰ ਕਿਰਤਪਾਲ ਸਿੰਘ ਮੋਟੀ ਨੂੰ 'ਵਧੀਆ ਗੋਲਕੀਪਰ', ਜਰਖੜ ਅਕੈਡਮੀ ਦੇ ਤਰਨਜੋਤ ਸਿੰਘ ਨੂੰ 'ਵਧੀਆ ਫੁੱਲਬੈਕ', ਨਾਮਧਾਰੀ ਅਕੈਡਮੀ ਦੇ ਗੁਰਤੇਜ ਸਿੰਘ ਨੂੰ 'ਵਧੀਆ ਹਾਫਬੈਕ', ਕਿਲ੍ਹਾ ਰਾਏਪੁਰ ਦੇ ਸੁਖਦੀਪ ਸਿੰਘ ਘੋਟੇ ਨੂੰ 'ਵਧੀਆ ਫਾਰਵਰਡ' ਵਜੋਂ ਟਰਾਫੀ ਅਤੇ ਨਕਦ ਰਾਸ਼ੀ ਨਾਲ ਸਨਮਾਨਿਤ ਕੀਤਾ ਗਿਆ। ਜੇਤੂ ਟੀਮਾਂ ਅਤੇ ਕੋਚਾਂ ਨੂੰ ਬੀਬੀ ਸੁਰਜੀਤ ਕੌਰ ਯਾਦਗਾਰੀ ਟਰਾਫੀ, ਟਰੈਕ ਸੂਟ ਅਤੇ ਨਕਦ ਰਾਸ਼ੀ ਨਾਲ ਸਨਮਾਨਿਤ ਕੀਤਾ ਗਿਆ।

## ਸ਼ਹੀਦ ਭਗਤ ਸਿੰਘ ਜਨਮ ਸ਼ਤਾਬਦੀ ਮੇਲਾ ਏਲਨਾਬਾਦ

ਏਲਨਾਬਾਦ:– ਸ਼ਹੀਦ ਭਗਤ ਸਿੰਘ ਜਨਮ ਸ਼ਤਾਬਦੀ ਮੇਲਾ ਕਮੇਟੀ ਏਲਨਾਬਾਦ ਵੱਲੋਂ ਹਨੂੰਮਾਨਗੜ੍ਹ ਰੋਡ ਸਥਿਤ ਸਰਕਾਰੀ ਸਕੂਲ ਵਿਖੇ ੨੫ ਨਵੰਬਰ ਨੂੰ ਦੇਰ ਰਾਤ ਤੱਕ ਸ਼ਹੀਦ-ਏ-ਆਜ਼ਮ ਸ. ਭਗਤ ਸਿੰਘ ਅਤੇ ਉਸਦੀ ਸਾਥੀਆਂ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਇਕ ਇਨਕਲਾਬੀ ਪ੍ਰੋਗਰਾਮ ਕਰਵਾਇਆ ਗਿਆ। ਇਸ ਮੌਕੇ ਸ਼ਹੀਦ ਭਗਤ ਸਿੰਘ ਦੇ ਜੀਵਨ ਅਤੇ ਉਸਦੀ ਵਿਚਾਰਧਾਰਾ ਤੇ ਆਧਾਰਤ ਕ੍ਰਾਂਤੀਕਾਰੀ ਗੀਤਾਂ ਅਤੇ ਨਾਟਕਾਂ ਦਾ ਸਫਲ ਮੰਚਨ ਹੋਇਆ। ਸਮਾਗਮ ਦੀ ਪ੍ਰਧਾਨਗੀ ਇਲਾਕੇ ਦੀ ਉੱਚ ਸਖਸ਼ੀਅਤ ਸ. ਮਲਕੀਤ ਸਿੰਘ ਖੋਸਾ ਵੱਲੋਂ ਨਿਭਾਈ ਗਈ। ਪ੍ਰੋਗਰਾਮ ਦੀ ਸ਼ੁਰੂਆਤ ਜਗਰਾਜ ਧੌਲਾ ਦੀ ਸੰਗੀਤ ਮੰਡਲੀ ਵੱਲੋਂ ਰੋਹ ਭਰੇ ਨਗਮੇ ਨਾਲ ਕੀਤੀ ਗਈ। ਧੌਲਾ ਨੇ ਆਪਣੇ ਗੀਤਾਂ ਰਾਹੀਂ ਪੂਰੇ ਪੰਡਾਲ ਨੂੰ ਕਾਇਲ ਕਰਕੇ ਰੱਖ ਲਿਆ। ਨਵਦੀਪ ਧੌਲਾ ਨੇ ਜਦੋਂ 'ਸੰਤ ਰਾਮ ਉਦਾਸੀ' ਦੀ ਰਚਨਾ "ਮੇਰੀ ਮੌਤ ਤੇ ਨਾ ਰੋਇਓ, ਮੇਰੀ ਸੋਚ ਨੂੰ ਬਚਾਇਓ" ਸੁਣਾਈ ਤਾਂ ਦਰਸ਼ਕ ਭਾਵੁਕ ਹੋ ਉਠੇ। ਮੰਚ ਰੰਗ ਮੰਚ ਅੰਮ੍ਰਿਤਸਰ ਦੀ ਟੀਮ ਵੱਲੋਂ ਕੇਵਲ ਧਾਲੀਵਾਲ ਦੀ ਨਿਰਦੇਸ਼ਨਾਂ ਹੇਠ ਨਾਟਕ ਪੇਸ਼ ਕੀਤੇ ਗਏ। ਚੌਦਵੀਂ ਸਦੀ ਦੇ ਸਮੇਂ ਨੂੰ ਦਰਸਾਉਂਦਾ ਨਾਟਕ 'ਜਿਨ ਸੱਚ ਪੱਲੇ ਹੋਏ' 'ਚ ਅਡੰਬਰਾਂ ਅਤੇ ਜ਼ੁਲਮਾਂ ਤੇ ਤਿਖਾ ਕਟਾਖਸ਼ ਸੀ। "ਮੇਰਾ ਰੰਗ ਦੇ ਬਸੰਤੀ ਚੋਲਾ ਨਾਟਕ ਨੇ ਭਗਤ ਸਿੰਘ ਦੇ ਜੀਵਨ ਤੇ ਉਨ੍ਹਾਂ ਦੀ ਵਿਚਾਰਧਾਰਾ ਤੋਂ ਲੋਕਾਂ ਨੂੰ ਜਾਣੂ ਕਰਵਾਇਆ। ਪਰ ਬਹੁਤੇ ਦਰਸ਼ਕਾਂ ਨੇ ਬੁੱਢੇ ਭਗਤ ਸਿੰਘ ਨੂੰ ਪੇਸ਼ ਕਰਨ ਤੇ ਨਮੋਸ਼ੀ ਮਹਿਸੂਸ ਕੀਤੀ, ਉਹ ਕਹਿੰਦੇ ਦੇਖੇ ਗਏ, ਭਗਤ ਸਿੰਘ ਅੱਜ ਵੀ ੨੩ ਸਾਲਾਂ ਦਾ ਨੌਜਵਾਨ ਹੈ, ਹਾਂ ਉਹ ਵਿਚਾਰਧਾਰਾ ਪੱਖੋਂ ਪੂਰੀ ਇੱਕ ਸੰਸਥਾ ਹੈ।" ਤੀਸਰਾ ਨਾਟਕ ਅਜੋਕੀ ਜਵਾਨੀ ਦੇ ਦਿਨ ਬਦਿਨ ਨਸ਼ਿਆਂ 'ਚ ਜਕੜੇ ਜਾਣ ਦੇ ਕਾਰਨਾਂ ਦੀ ਬਾਤ ਪਾਉਂਦਾ ਨਾਟਕ 'ਅਰਮਾਨ' ਵੀ ਜਿਥੇ ਦਰਸ਼ਕਾਂ ਦਾ ਭਰਪੂਰ ਮੰਨੋਰੰਜਨ ਕਰ ਗਿਆ, ਪਰ ਉਸ ਤੋਂ ਵੀ ਵੱਧ ਨਸ਼ਿਆਂ 'ਚ ਗਲਤਾਨ ਜਵਾਨੀ ਅਤੇ ਉਨ੍ਹਾਂ ਦੇ ਮਾਪਿਆਂ ਲਈ ਇਕ ਬਹੁਤ ਵੱਡਾ ਸੁਨੇਹਾ ਵੀ ਛੱਡ ਗਿਆ ਸੀ। ਇਸ ਮੌਕੇ ਕਮੇਟੀ ਪ੍ਰਧਾਨ ਮਲਕੀਤ ਸਿੰਘ ਖੋਸਾ ਨੇ ਕਿਹਾ, ਕਿ ਭਾਵੇਂ ਅੱਜ ਵੀ ਬਹੁਤੀਆਂ ਸਿਆਸੀ ਪਾਰਟੀਆਂ ਆਪਣੇ ਹਿੱਤਾਂ ਦੀ ਪੂਰਤੀ ਲਈ ਸਮੇਂ-ਸਮੇਂ ਤੇ ਭਗਤ ਸਿੰਘ ਦਾ ਨਾਂ ਵਰਤ ਰਹੀਆਂ ਹਨ,ਪਰ ਉਹ ਪਾਰਟੀਆਂ ਹਮੇਸ਼ਾਂ ਹੀ ਭਗਤ ਸਿੰਘ ਦੀ ਵਿਚਾਰਧਾਰਾ ਨੂੰ ਲੋਕਾਂ ਤੋਂ ਛੁਪਾ ਰਹੀਆਂ ਹਨ ਉਨ੍ਹਾਂ ਕਿਹਾ ਕਿ ਸਿਰਫ ਇਹ ਹੀ ਇਕ ਪਲੇਟਫਾਰਮ ਹੈ, ਜਿਥੋਂ ਭਗਤ ਸਿੰਘ ਦੀ ਸੁਪਨਿਆਂ ਨੂੰ ਸਾਕਾਰ ਕੀਤਾ ਜਾ ਸਕਦਾ ਹੈ। ਭਗਤ ਸਿੰਘ ਦੀ ਵਿਚਾਰਧਾਰਾ ਹੀ ਸਮਾਜਵਾਦ ਦਾ ਅਸਲੀ ਰਾਸਤਾ ਹੈ, ਲੋਕਾਂ ਨੂੰ ਇਕ ਦਿਨ ਇਸ ਰਸਤੇ ਤੇ ਚੱਲਣਾ ਹੀ ਪੈਣਾ ਹੈ। ਸਮਾਪਤੀ ਮੌਕੇ ਸ੍ਰੀ ਖੋਸਾ ਨੇ ਕਮੇਟੀ ਮੈਂਬਰਾਂ ਦੇ ਸਹਿਯੋਗ ਨਾਲ ਕੇਵਲ ਧਾਲੀਵਾਲ ਅਤੇ ਜੁਗਰਾਜ ਧੌਲਾ ਨੂੰ ਇਕ-ਇਕ ਸ਼ਾਲ ਭੇਟ ਕਰ ਕੇ ਸਨਮਾਨਿਤ ਕੀਤਾ। ਇਸ ਇਲਾਕੇ ਦੀ ਲੇਖਿਕਾ ਜਗੀਰ ਕੌਰ ਸੰਧੂ ਨੂੰ ਕਮੇਟੀ ਵੱਲੋਂ ਇਕ ਸ਼ਾਲ ਭੇਟ ਕਰ ਕੇ ਕੇਵਲ ਧਾਲੀਵਾਲ ਵੱਲੋਂ ਸਨਮਾਨਿਤ ਕਰਵਾਇਆ ਗਿਆ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਨਰਿੰਦਰ ਨੇ ਸੰਭਾਲੀ। ਨਰਿੰਦਰ ਨੇ ਸਟੇਜ ਦੇ ਹਰ ਪੜਾਅ ਤੇ ਇਹੋ ਹੀ ਕਿਹਾ, ਜਿਨ੍ਹਾਂ ਚਿਰ ਮਨੁੱਖ ਹੱਥੋਂ ਮਨੁੱਖ ਦੀ ਲੁੱਟ ਹੁੰਦੀ ਰਹੇਗੀ ਤੇ ਸਾਡੀ ਜੰਗ ਜਾਰੀ ਰਹੇਗੀ।" ਉਨ੍ਹਾਂ ਭਗਤ ਸਿੰਘ ਦੀ ਇਸ ਲੜਾਈ ਨੂੰ ਅੱਜ ਦੇ ਨੌਜਵਾਨਾਂ ਦੀ ਮੋਢਿਆਂ ਤੇ ਹੋਣ ਕਰਕੇ ਇਸ ਨੂੰ ਜਾਰੀ ਰੱਖਣ ਲਈ ਵੰਗਾਰਿਆ। ਮੇਲਾ ਕਮੇਟੀ ਪ੍ਰਧਾਨ ਮਲਕੀਤ ਸਿੰਘ ਖੋਸਾ, ਉਪ-ਪ੍ਰਧਾਨ ਕਾ. ਸੁਰਜੀਤ ਸਿੰਘ, ਮੀਤ ਪ੍ਰਧਾਨ ਪਵਨ ਧੌਲਾ, ਖਜ਼ਾਨਚੀ ਬਲਜਿੰਦਰ ਗਿੱਲ, ਕਾ. ਗੋਪਾਲ ਸਿੰਘ, ਮਾ. ਨਸੀਬ ਸਿੰਘ, ਮਾ. ਜਗਸੀਰ ਗਿੱਲ ਸਮੇਤ ਸਾਰਿਆਂ ਨੇ ਆਪੋ-ਆਪਣੀਆਂ ਜ਼ਿੰਮੇਵਾਰੀਆਂ ਨੂੰ ਬੜੀ ਦ੍ਰਿੜਤਾ ਨਾਲ ਨਿਭਾਇਆ ਤੇ ਆਉਣ ਵਾਲੇ ਸਮੇਂ 'ਚ ਭਗਤ ਸਿੰਘ ਦੀ ਇਸ ਲੜਾਈ ਨੂੰ ਜਾਰੀ ਰੱਖਣ ਦਾ ਐਲਾਨ ਕੀਤਾ। ਜਿਸ ਤੇ ਲਗਦਾ ਸੀ ਕਿ ਵੱਡੇ-ਤੋਂ ਵੱਡੇ ਫੌਲਾਦ ਨੂੰ ਤੋੜ ਕੇ ਸਮਾਜਵਾਦ ਦਾ ਰਾਹ ਪੱਧਰਾ ਹੋ ਰਿਹਾ ਹੈ। ਸਮਾਗਮ ਦੌਰਾਨ ਦਰਸ਼ਕਾਂ ਦਾ ਭਰਪੂਰ ਯੋਗਦਾਨ ਰਿਹਾ। ਕਮੇਟੀ ਦਰਸ਼ਕਾਂ ਦੀ ਹਮੇਸ਼ਾ ਰਿਣੀ ਰਹੇਗੀ।

*ਪਵਨ ਧੌਲਾ*
*੯੪੧੬੨-੮੪੬੩੯*

## ਜਗਦੀਸ਼ ਸਿੰਘ ਵਰਿਆਮ ਨੂੰ ਸ਼ਹੀਦ ਲਹਿਣਾ ਸਿੰਘ ਪੁਰਸਕਾਰ

ਅੰਗਰੇਜ਼ਾਂ ਵੱਲੋਂ ਪੰਜਾਬ ਉੱਤੇ ਮੁਕੰਮਲ ਕਬਜ਼ੇ ਨਾਲ ਪੰਜਾਬੀਆਂ ਅਤੇ ਖਾਸ ਕਰਕੇ ਸਿੱਖ ਭਾਈਚਾਰੇ ਨੇ ਭਾਰੀ ਨਾਮੋਸ਼ੀ ਮਹਿਸੂਸ ਕੀਤੀ । ਥੋੜ੍ਹੇ ਸਮੇਂ ਵਿੱਚ ਹੀ ਪੰਜਾਬ ਵਿਚ ਨਾਮਧਾਰੀ ਸਿੱਖਾਂ ਦੀ ਤਹਿਰੀਕ ਦਾ ਜਨਮ ਹੋ ਗਿਆ ਅਤੇ ਲੋਕ ਸਤਿਗੁਰੂ ਰਾਮ ਸਿੰਘ ਜੀ ਦਾ ਮਿਕਨਾਤੀਸੀ ਸ਼ਖ਼ਸੀਅਤ ਵੱਲ ਲੱਖਾਂ ਦੀ ਤਾਦਾਦ ਵਿੱਚ ਖਿੱਚੇ ਗਏ। ਲੁਧਿਆਣਾ ਜ਼ਿਲ੍ਹੇ ਦੇ ਇੱਕ ਗੁਮਨਾਮ ਪਿੰਡ ਭੈਣੀ (ਸਾਹਿਬ) ਤੋਂ ਇਕ ਕੂਕ ਉੱਠੀ, ਜਿਸ ਨੇ ਪੰਜਾਬ ਵਿਚ ਤਰਥੱਲੀ ਮਚਾ ਦਿੱਤੀ। ਭਾਵੇਂ ਨਾਮਧਾਰੀ/ਕੂਕਾ ਤਹਿਰੀਕ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਸਰੋਕਾਰਾਂ ਨੂੰ ਕਲਾਵੇ ਵਿੱਚ ਲੈਂਦੀ ਸੀ, ਪਰ ਅੰਗਰੇਜ਼ ਬਸਤੀਵਾਦੀ ਹਕੂਮਤ ਨੂੰ ਸਭ ਤੋਂ ਵੱਧ ਖਤਰਾ ਇਸ ਤਹਿਰੀਕ ਵੱਲੋਂ ਬਦੇਸ਼ੀ ਹਕੂਮਤ ਤੋਂ ਆਜ਼ਾਦੀ ਲਈ ਪ੍ਰਚਾਰ ਤੋਂ ਲੱਗਦਾ ਸੀ। ਪਹਿਲੀ ਵੱਡੀ ਘਟਨਾ ਸੰਨ ੧੮੭੧ ਵਿੱਚ ਸ੍ਰੀ ਅਮ੍ਰਿਤਸਰ ਵਿੱਚ ਬੁੱਚੜ ਨੂੰ ਮਾਰਨਾ ਸੀ। ਆਜ਼ਾਦ ਸਿੱਖ ਹਕੂਮਤ ਵੇਲੇ ਪੰਜਾਬ ਵਿੱਚ ਗਊ ਮਾਰਨ 'ਤੇ ਪੂਰਨ ਪਾਬੰਦੀ ਸੀ। ਨਵੀਂ ਅੰਗਰੇਜ਼ੀ ਹਕੂਮਤ ਨੇ ਕੇਵਲ ਗਊ ਹੱਤਿਆ ਦੀ ਖੁਲ੍ਹ ਹੀ ਨਾ ਦਿੱਤੀ, ਸਗੋਂ ਅਮ੍ਰਿਤਸਰ ਦੇ ਗਲੀ ਮੁਹੱਲਿਆਂ ਵਿਚ ਗਊ ਮਾਸ ਵਿਕਣ ਲੱਗਾ ।

ਹਿੰਦੂ-ਸਿੱਖ, ਮੁਸਲਮਾਨਾਂ ਵਿੱਚ ਕਲਹ ਜਗਾਉਣ ਅਤੇ ਸਿੱਖਾਂ ਦੀ ਧਾਰਮਿਕ ਗੈਰਤ ਨੂੰ ਮਲੀਆਮੇਟ ਕਰਨ ਲਈ ਦਰਬਾਰ ਸਾਹਿਬ ਲਾਗੇ ਬੁੱਚੜਖਾਨਾ ਵੀ ਖੋਲ੍ਹ ਦਿੱਤਾ। ਸੰਨ ੧੮੭੧ ਜੂਨ ੧੩-੧੪ ਦੀ ਰਾਤ ਨੂੰ ਕੁਝ ਨਾਮਧਾਰੀ ਸਿਘਾਂ ਨੇ ਇਸ ਬੁੱਚੜਖਾਨੇ 'ਤੇ ਹਮਲਾ ਕਰਕੇ ਗਊਆਂ ਆਜ਼ਾਦ ਕਰ ਦਿੱਤੀਆਂ ਅਤੇ ਕੁਝ ਬੁੱਚੜ ਮਾਰ ਦਿੱਤੇ। ਸਰਕਾਰ ਨੇ ਇਸ ਘਟਨਾ ਨੂੰ ਸਿੱਧਾ ਆਪਣੇ 'ਤੇ ਹਮਲਾ ਮਹਿਸੂਸ ਕੀਤਾ, ਜੋ ਕਿ ਇੱਕ ਤਰਾਂ ਠੀਕ ਵੀ ਸੀ। ਹਕੂਮਤ ਨੇ ਅੰਨ੍ਹਾ ਤਸ਼ੱਦਦ ਕਰਕੇ ਕੁਝ ਨਿਰਦੋਸ਼ ਲੋਕਾਂ ਨੂੰ ਏਨਾ ਜ਼ਲੀਲ ਕੀਤਾ ਕਿ ਤੰਗ ਆ ਕੇ ਉਨ੍ਹਾਂ ਨੇ ਇਹ ਦੋਸ਼ ਮਜਬੂਰੀ ਵਿੱਚ ਮੰਨ ਹੀ ਲਿਆ ।

ਇਸ ਸਮੇਂ ਦੌਰਾਨ ਇਹ ਨੌਜਵਾਨ ਨਾਮਧਾਰੀ ਸਿੰਘ ਸ੍ਰੀ ਭੈਣੀ ਸਾਹਿਬ ਗਏ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਪੁੱਛਣ 'ਤੇ ਉਨ੍ਹਾਂ ਅਸਲੀਅਤ ਸੱਚੋ-ਸੱਚ ਬਿਆਨ ਕਰ ਦਿੱਤੀ ਕਿ ਇਹ ਕਾਰਜ ਉਨ੍ਹਾਂ ਹੀ ਕੀਤਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਕਿਹਾ ਕਿ ਖੇਤੀ ਆਪ ਬੀਜ ਕੇ ਕਿਸੇ ਹੋਰ ਦੇ ਵੱਢਣ ਵਾਸਤੇ ਛੱਡ ਆਏ ਹੋ। ਜਾਓ ਆਪਣਾ ਦੋਸ਼ ਖਿੜੇ ਮੱਥੇ ਕਬੂਲ ਕਰੋ। ਸਿੰਘਾਂ ਨੇ ਅਜਿਹਾ ਹੀ ਕੀਤਾ ਅਤੇ ਨਿਰਦੋਸ਼ਾਂ ਨੂੰ ਬਰੀ ਕਰਵਾਇਆ ।

੧੫ ਸਤੰਬਰ ੧੮੭੧ ਨੂੰ ਅੰਮ੍ਰਿਤਸਰ 'ਚ ਰਾਮ ਬਾਗ ਦੇ ਇੱਕ ਬੋਹੜ ਨਾਲ ਚਾਰ ਸਿੰਘਾਂ ਨੂੰ ਆਮ ਲੋਕਾਂ ਦੇ ਸਾਹਮਣੇ ਫਾਹੇ ਲਾਇਆ ਗਿਆ। ਨਾਮਧਾਰੀ ਲਹਿਰ ਦੇ ਇਹ ਪਹਿਲੇ ਸ਼ਹੀਦ ਸਨ ਬਾਬਾ ਲਹਿਣਾ ਸਿੰਘ, ਫਤਹਿ ਸਿੰਘ, ਹਾਕਮ ਸਿੰਘ ਅਤੇ ਬੀਹਲਾ ਸਿੰਘ। ਇਨ੍ਹਾਂ ਸ਼ਹੀਦਾਂ ਦੀ ਯਾਦ ਵਿੱਚ ਅੰਮ੍ਰਿਤਸਰ ਵਿੱਚ ਸਮਾਰਕ ਵੀ ਬਣਿਆ ਹੋਇਆ ਹੈ ਅਤੇ ਅੰਮ੍ਰਿਤਸਰ ਅਤੇ ਹੋਰ ਥਾਈਂ ਸ਼ਹੀਦੀ ਮੇਲੇ ਵੀ ਲੱਗਦੇ ਹਨ । ਪਿਛਲੇ ਦਿਨੀਂ ਨਾਮਧਾਰੀ ਹੈਡ ਕੁਆਰਟਰ ਸ੍ਰੀ ਭੈਣੀ ਸਾਹਿਬ ਵਿੱਚ ਇੱਕ ਅਜਿਹਾ ਸ਼ਹੀਦੀ ਮੇਲਾ ਨਾਮਧਾਰੀ ਪੰਥ ਦੇ ਵਰਤਮਾਨ ਮੁਖੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਰਪ੍ਰਸਤੀ ਵਿੱਚ ਹੋਇਆ। ਸਾਰਾ ਦਿਨ ਹੀ ਦੀਵਾਨ ਲੱਗੇ ਅਤੇ ਸ਼ਹੀਦਾਂ ਨੂੰ ਸ਼ਰਧਾ ਭੇਟ ਕੀਤੀ ਗਈ। ਸ਼ਹੀਦ ਬਾਬਾ ਲਹਿਣਾ ਸਿੰਘ ਦੇ ਵਾਰਸਾਂ ਵੱਲੋਂ ਆਪਣੇ ਬਜ਼ੁਰਗ ਸ਼ਹੀਦਾਂ, ਪੂਰਵਜਾਂ ਦੀ ਯਾਦ ਵਿੱਚ ਇੱਕ ਪੁਰਸਕਾਰ ਜਾਰੀ ਕੀਤਾ ਗਿਆ ਹੈ, ਜੋ ਸ਼ਹੀਦਾਂ ਦੇ ਨਾਮ ਨੂੰ ਜ਼ਿੰਦਾ ਰੱਖਣ ਵਾਲੇ ਲੇਖਕਾਂ, ਇਤਿਹਾਸਕਾਰਾਂ ਅਤੇ ਪ੍ਰਚਾਰਕਾਂ 'ਚੋ ਕਿਸੇ ਨੂੰ ਦਿੱਤਾ ਜਾਂਦਾ ਹੈ।

ਇਸ ਵਾਰ ਇਹ 'ਸ਼ਹੀਦ ਬਾਬਾ ਲਹਿਣਾ ਸਿੰਘ ਯਾਦਗਾਰੀ ਸਨਮਾਨ' ਮਾਸਕ ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਵਰਿਆਮ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਪ੍ਰਦਾਨ ਕੀਤਾ। ਇਸ ਵਿੱਚ ਮੋਮੈਂਟੋ, ਸ਼ਾਲ ਅਤੇ ਮਾਇਆ ਸ਼ਾਮਲ ਸੀ। ਸ. ਜਗਦੀਸ਼ ਸਿੰਘ ਵਰਿਆਮ ਬਾਰੇ ਬੋਲਦਿਆਂ ਪ੍ਰੋ. ਤਾਰਾ ਸਿੰਘ ਅਨਜਾਣ ਹੁਰਾਂ ਕਿਹਾ ਕਿ ਉਹ ਇਕੱਤੀ ਸਾਲਾਂ ਤੋਂ ਪੰਜਾਬੀ ਮਾਸਕ ਵਰਿਆਮ ਚਲਾ ਰਹੇ ਹਨ। ਪੰਜਾਬੀ ਸਾਹਿਤ, ਪੱਤਰਕਾਰਤਾ, ਸੰਗੀਤ ਬਾਰੇ ਉਨਾਂ ਦਾ ਭਾਰੀ ਯੋਗਦਾਨ ਹੈ ਅਤੇ ਸੱਚੀ-ਸੁਚੀ ਹਰਮਨ ਪਿਆਰੀ ਸ਼ਖਸੀਅਤ ਹਨ ।

*—ਬਲਦੇਵ ਮਾਧੋਪੁਰੀ*

## ਸਾਹਿਤ ਸਭਾ ਘੁਗਿਆਣਾ ਦੀ ਵਿਸ਼ੇਸ਼ ਬੈਠਕ

ਪਿਛਲੇ ਦਿਨੀਂ ਸਾਹਿਤ ਸਭਾ ਘੁਗਿਆਣਾ ਦੀ ਵਿਸ਼ੇਸ਼ ਬੈਠਕ ਮਿਹਰ ਸਿੰਘ ਬਗੜ, ਅਰਜਨ ਸਿੰਘ ਬਗੜ ਲਾਇਬ੍ਰੇਰੀ ਘੁਗਿਆਣਾ ਵਿਖੇ ਨੰਬਰਦਾਰ ਗੁਰਚਰਨ ਸਿੰਘ ਦੀ ਪ੍ਰਧਾਨਗੀ ਵਿੱਚ ਹੋਈ ਜਿਸ ਵਿੱਚ ਇੱਕ ਦਰਜਨ ਸਾਹਿਤਕਾਰਾਂ ਤੇ ਸਾਹਿਤ ਪ੍ਰੇਮੀਆਂ ਨੇ ਸ਼ਿਰਕਤ ਕੀਤੀ। ਪ੍ਰਸਿੱਧ ਕਵੀ ਜਗਸੀਰ ਮੋਹੀ ਵਿਸ਼ੇਸ਼ ਮਹਿਮਾਨ ਸਨ। ਮੋਹੀ ਜੀ ਨੇ ਆਪਣੇ ਵਿਲੱਖਣ ਅੰਦਾਜ਼ ਵਿਚ ਸਭ ਨੂੰ ਖ਼ੂਬ ਪ੍ਰਭਾਵਿਤ ਕੀਤਾ। ਪ੍ਰਸਿੱਧ ਸ਼ਾਇਰ ਪ੍ਰਿੰ. ਨਵਰਾਹੀ ਘੁਗਿਆਣਵੀ ਨੇ ਸੁਰਗੀ ਲੋਕ ਕਵੀ ਬਿਸਮਿਲ ਫ਼ਰੀਦਕੋਟੀ ਦੀਆਂ ਚੋਣਵੀਆਂ ਰੁਬਾਈਆਂ ਪੇਸ਼ ਕੀਤੀਆਂ ਤੇ ਸ਼ਹੀਦ ਭਗਤ ਸਿੰਘ ਦੀ ਯਾਦ ਨੂੰ ਸਮਰਪਿਤ ਆਪਣਾ ਇੱਕ ਗੀਤ ਵੀ ਪੇਸ਼ ਕੀਤਾ। ਅੱਠਵੀਂ ਜਮਾਤ ਦੇ ਇੱਕ ਵਿਦਿਆਰਥੀ

ਹਰਪ੍ਰੀਤ ਸਿੰਘ ਨੇ ਇਕ ਮੌਲਿਕ ਗੀਤ ਸੁਣਾਇਆ ਜਿਸ ਵਿੱਚ ਪੰਜਾਬ ਦੀ ਮੁਟਿਆਰ ਨੂੰ ਆਪਣਾ ਪਹਿਰਾਵਾ ਠੀਕ ਰੱਖਣ ਦੀ ਪ੍ਰੇਰਨਾ ਸੀ। ਪ੍ਰਧਾਨਗੀ ਭਾਸ਼ਣ ਵਿੱਚ ਨੰਬਰਦਾਰ ਗੁਰਚਰਨ ਸਿੰਘ ਨੇ ਕਵੀਆਂ ਦਾ ਧੰਨਵਾਦ ਕੀਤਾ।

*—ਡਾ ਸਾਧੂ ਸਿੰਘ ਚੌਹਾਨ*
*ਜਨਰਲ ਸਕੱਤਰ*

## ਡੈਨਮਾਰਕ ਵਿਚ ਸ਼ਮਸ਼ੇਰ ਸਿੰਘ 'ਸ਼ੇਰ' ਨੂੰ ਅੰਮ੍ਰਿਤਾ ਪ੍ਰੀਤਮ ਐਵਾਰਡ

ਪਿਛਲੇ ਦਿਨੀ ਕੂਪਨ ਹੈਗਨ ਡੈਨਮਾਰਕ ਵਿਚ ਇੰਡੀਅਨ ਕਲਚਰਲ ਐਸੋਸੀਏਸ਼ਨ ਵੱਲੋਂ ਇਕ ਅਦਬੀ ਸ਼ਾਮ ਦਾ ਪ੍ਰਬੰਧ ਕੀਤਾ ਗਿਆ ਜਿਸ ਦਾ ਉਦਘਾਟਨ ਇੰਡੀਅਨ ਐਮਬੈਸਡਰ. ਜਨਾਬ ਪੀ. ਐਸ.ਰੇ. ਸਾਹਿਬ ਨੇ ਖਚਾਖਚ ਭਰੇ ਹਾਲ ਵਿੱਚ ਕੀਤਾ । ਸ਼ੁਰੂ ਵਿਚ ਐਸੋਸੀਏਸ਼ਨ ਦੇ ਪ੍ਰਧਾਨ ਸ੍ਰੀ ਐਸ. ਸੀ. ਸਰੀਨ ਸਾਹਿਬ ਨੇ ਸ਼ਮਸ਼ੇਰ ਸਿੰਘ 'ਸ਼ੇਰ ਦੀ ਲਿਖੀ ਹੋਈ ਗ਼ਜ਼ਲ ਗਾ ਕੇ ਵਾਹ ਵਾਹ ਖਟੀ. ਇਸ ਨਾਲ ਹੀ ਕਵੀ ਦਰਬਾਰ ਦਾ ਅਰੰਭ ਹੋਇਆ। ਸਭ ਤੋਂ ਪਹਿਲੇ ਏਥੋਂ ਦੇ ਇਕ ਵਿਦਵਾਨ ਰੁਮੇਸ਼ ਕੁਮਾਰ ਮੋਦਗਿਲ ਨੇ ਇਕ ਧਾਰਮਕ ਨਜ਼ਮ ਪੜ੍ਹ ਕੇ ਲੋਕਾਂ ਤੋਂ ਬਲੇ ਬਲੇ ਖਟੀ। ਉਸਤੋਂ ਬਾਅਦ ਸਬਰੰਗ ਰੇਡੀਓ ਦੇ ਡਾਇਰੈਕਟਰ ਚਾਂਦ ਸ਼ੁਕਲਾ ਹਦੀਆਬਾਦੀ ਨੇ ਇਕ ਗ਼ਜ਼ਲ ਪੜ੍ਹੀ, ਜਿਸ ਤੇ ਚਾਰੇ ਪਾਸਿਓਂ ਵਾਹ ਵਾਹ ਦੀਆਂ ਆਵਾਜ਼ਾਂ ਆਈਆਂ ਏਸ ਪਿਛੋਂ ਸ਼੍. ਸੁਖਦੇਵ ਸੰਧੂ ਨੇ ਇਕ ਪੰਜਾਬੀ ਕਵਿਤਾ ਪੜ੍ਹੀ ਜੋ ਬੇਹਦ ਪਸੰਦ ਕੀਤੀ ਗਈ ਫੇਰ ਆਏ ਪੰਜਾਬੀ ਤੇ ਉਰਦੂ ਦੇ ਪ੍ਰਸਿੱਧ ਸ਼ਾਇਰ ਸ਼੍ਰੋਮਣੀ ਸਾਹਿਤਕਾਰ ਸ਼੍. ਸ਼ਮਸ਼ੇਰ ਸਿੰਘ ਜੀ 'ਸ਼ੇਰ', ਉਨ੍ਹਾਂ ਨੇ ਆਤੰਕਵਾਦ ਦੇ ਖ਼ਿਲਾਫ਼ ਉਰਦੂ ਦੇ ਕਤਏ ਕਹੇ ਜਨਾਬ ਅਮਬੈਸਡਰ ਸਾਹਿਬ ਨੇ ਕਾਫ਼ੀ ਦਾਦ ਦਿਤੀ ਤੇ ਹਮੇਸ਼ਾਂ ਵਾਂਗ ਪਬਲਿਕ ਨੇ ਰੱਜ ਕੇ ਤਾੜੀਆਂ ਨਾਲ ਪਰਸੰਸਾ ਕੀਤੀ ।

ਫੇਰ ਸੰਗੀਤ ਦਰਬਾਰ ਸ਼ੁਰੂ ਹੋਇਆ, ਪਹਿਲੇ ਬਚਿਆਂ ਦਾ ਪ੍ਰੋਗਰਾਮ ਹੋਇਆ ਉਹਨਾ ਨੇ ਵੀ ਖ਼ੂਬ ਰੰਗ ਲਾਇਆ ਇਸ ਤੋਂ ਬਾਅਦ ਸੰਗੀਤ ਦਰਬਾਰ ਵਿਚ ਸੀ. ਐਸ. ਬਾਵਾ ਅਨਿਲ ਪ੍ਰਕਾਸ਼ ਦਿਨੇਸ਼ ਕੁਮਾਰ ਤੇ ਹਰਸ਼ ਕੁਮਾਰ ਨੇ ਇਕ ਕਾਮਯਾਬ ਸੰਗੀਤ ਦੇ ਪ੍ਰੋਗਰਾਮ ਰਾਹੀਂ ਪਬਲਕ ਦੀ ਰਜਵੀ ਖ਼ੁਸ਼ੀ ਪ੍ਰਾਪਤ ਕੀਤੀ ।

ਪ੍ਰੋਗਰਾਮ ਦੇ ਅਖੀਰ ਵਿਚ ਅਮਬੈਸਡਰ ਸਾਹਿਬ ਨੇ ਸ਼ਮਸ਼ੇਰ ਸਿੰਘ 'ਸ਼ੇਰ' ਨੂੰ ਅੰਮ੍ਰਿਤਾ ਪ੍ਰੀਤਮ ਐਵਾਰਡ ਨਾਲ ਸਨਮਾਨਿਆ ਤੇ ਏਥੋ ਦੀ ਪ੍ਰਸਿੱਧ ਲੇਖਿਕਾ ਅਰਚਨਾ ਪੈਨੋਲੀ ਨੂੰ ਇਕ ਮੋਮੈਂਟੋ ਨਾਲ ਨਿਵਾਜਿਆਂ ਤੇ ਬਚਿੱਆਂ ਨੂੰ ਇਨਾਮ ਵੰਡੇ। ਅਮਬੈਸਡਰ ਸਾਹਿਬ ਦਾ ਧੰਨਵਾਦ ਸੰਸਥਾ ਦੇ ਮੀਤ ਪ੍ਰਧਾਨ ਸ. ਸਰਵਮਾਨ ਸਿੰਘ ਨੇ ਕੀਤਾ ਤੇ ਪ੍ਰੋਗਰਾਮ ਦੀ ਸਮਾਪਤੀ ਕੀਤੀ,

*—ਐਸ. ਸੀ. ਸਰੀਨ*

## ਬੱਚੇ ਨਾਲ ਬਦਫੈਲੀ ਦੇ ਦੋਸ਼ 'ਚ ੯ ਸਾਲ ਦੀ ਕੈਦ

ਨਵੀਂ ਦਿੱਲੀ, ੧੭ ਦਸੰਬਰ-ਇੱਥੋਂ ਦੀ ਇੱਕ ਅਦਾਲਤ ਨੇ ਇੱਕ ਨੌਜਵਾਨ ਨੂੰ ੨ ਸਾਲ ਪਹਿਲਾਂ ਇੱਕ ਬੱਚੇ ਨਾਲ ਬਦਫੈਲੀ ਕਰਨ ਦੇ ਦੋਸ਼ ਵਿੱਚ ੯ ਸਾਲ ਦੀ ਕੈਦ ਦੀ ਸਜ਼ਾ ਸੁਣਾਈ ਹੈ।

ਐਡੀਸ਼ਨਲ ਚੀਫ ਮੈਟਰੋਪਾਲਿਟਨ ਮੈਜਿਸਟਰੇਟ ਕਾਮਨੀ ਲਊ ਨੇ ਦੇਵ ਦਰਦ ਉਰਫ ਬੰਟੀ ਨਾਂਅ ਦੇ ਇਸ ਨੌਜਵਾਨ ਨੂੰ ੧੦ ਸਾਲਾ ਬੱਚੇ ਨੂੰ ਡਰਾਉਣ-ਧਮਕਾਉਣ ਦੇ ਦੋਸ਼ ਵਿੱਚ ੧੦,੦੦੦ ਰੁਪਏ ਦਾ ਜੁਰਮਾਨਾ ਵੀ ਕੀਤਾ ਹੈ।

ਅਦਾਲਤ ਨੇ ਕਿਹਾ ਕਿ ਅਜਿਹੇ ਜੁਰਮ ਨੂੰ ਹਲਕੇ ਢੰਗ ਨਾਲ ਨਹੀਂ ਲਿਆ ਜਾਣਾ ਚਾਹੀਦਾ, ਕਿਉਂਕਿ ਡਾਕਟਰੀ ਲਿਹਾਜ ਤੋਂ ਜੁਰਮ ਸਿੱਧ ਹੋ ਚੁੱਕਾ ਹੈ ।

## ਪ੍ਰਵਾਸੀ ਮਜ਼ਦੂਰ ਨੇ ਦਿਖਾਈ ਈਮਾਨਦਾਰੀ

ਕਾਲਾ ਸੰਘਿਆ, ੩ ਦਸੰਬਰ (ਲਖਵਿੰਦਰ ਸਿੰਘ ਆਧੀ)- ਇੱਥੋਂ ਨੇੜੇ ਪੈਂਦੇ ਪਿੰਡ ਆਧੀ (ਜਲੰਧਰ) ਵਿਖੇ ਕਾਫੀ ਸਮੇਂ ਤੋਂ ਵਾਹਿਦ ਅਸੀਥਨ ਆਪਣੇ ਪਰਵਾਰ ਸਮੇਤ ਰਹਿ ਰਹੇ ਹਨ ਤੇ ਮਿਹਨਤ ਮਜ਼ਦੂਰੀ ਕਰਕੇ ਪ੍ਰਵਾਸੀ ਆਪਣੇ ਪਰਵਾਰ ਦਾ ਪਾਲਣ ਪੋਸ਼ਣ ਕਰ ਰਿਹਾ ਹੈ। ਬੀਤੇ ਦਿਨੀਂ ਉਨ੍ਹਾਂ ਦੇ ਸਪੁੱਤਰ ਜਾਹਿਦ ਤੇ ਰਹਿਮਤ ਅਲੀ ਜੋ ਨੰਨੇ-ਬੱਚੇ ਹਨ, ਨੂੰ ਬਾਹਰ ਖੇਡਦੇ ਹੋਏ ਨਿੰਮ ਵਾਲਾ ਥੜ੍ਹੇ ਤੋਂ (ਨੇੜੇ ਗੁਰਦੁਆਰਾ ਸਾਹਿਬ) ੬੬੦੦ ਰੁਪਏ ਮਿਲੇ, ਉਨ੍ਹਾਂ ਨੇ ਤੁਰੰਤ ਆਪਣੇ ਮਾਤਾ-ਪਿਤਾ ਨੂੰ ਦੇ ਦਿੱਤੇ। ਉਨ੍ਹਾਂ ਨੇ ਈਮਾਨਦਾਰੀ ਦਿਖਾਉਂਦੇ ਹੋਏ ਉੱਘੇ ਸਮਾਜ ਸੇਵਕ ਸਰਪੰਚ ਮਨਜੀਤ ਸਿੰਘ ਖਾਲਸਾ ਨੂੰ ੬੬੦੦ ਰੁਪਏ ਪਹੁੰਚਾ ਦਿੱਤੇ। ਇਸ ਸੰਬੰਧੀ ਸਰਪੰਚ ਮਨਜੀਤ ਸਿੰਘ ਨੇ ਪਿੰਡ ਵਿੱਚ ਗੁੰਮ ਹੋਏ ਪੈਸਿਆਂ ਦੀ ਅਨਾਊਸਮੈਂਟ ਕਰਵਾ ਦਿੱਤੀ ਤੇ ਇਹ ਪੈਸੇ ਪਿੰਡ ਉੱਗੀ ਵਿਖੇ ਡਿਸਪੈਂਸਰੀ ਵਿੱਚ ਹੈਲਪਰ ਦਾ ਕੰਮ ਕਰ ਰਹੇ ਕੁਲਵਿੰਦਰ ਸਿੰਘ ਦੇ ਸਨ ਤੇ ਸਰਪੰਚ ਨੇ ਤੁਰੰਤ ਇਹ ਪੈਸੇ ਕੁਲਵਿੰਦਰ ਸਿੰਘ ਕੋਲ ਪਹੁੰਚਾ ਦਿੱਤੇ । ਉਕਤ ਪ੍ਰਵਾਸੀ ਮਜ਼ਦੂਰੀ ਦੇ ਪਰਵਾਰ ਦੀ ਈਮਾਨਦਾਰੀ ਦੀ ਖ਼ੂਬ ਚਰਚਾ ਹੈ। ਇਸ ਮੌਕੇ ਸੂਬੇਦਾਰ ਮਹਿੰਦਰ ਸਿੰਘ, ਪੱਤਰਕਾਰ ਲਖਵਿੰਦਰ ਸਿੰਘ ਆਧੀ ਆਦਿ ਆਗੂ ਹਾਜ਼ਰ ਸਨ।

# ਪ੍ਰਤੀਕਿਰਿਆ

ਦਸੰਬਰ ੨੦੦੬ ਅੰਕ ਦੇ ਕਵਰ ਪੰਨੇ ਤੇ ਸੰਤ ਤਰਨ ਸਿੰਘ ਵਹਿਮੀ ਜੀ ਦੀ ਤਸਵੀਰ ਦੇਖ ਕੇ ਕੁਝ ਜਿਗਿਆਸਾ ਹੋਈ, ਜੋ ਪੰਨਾ ਚਾਰ ਤੇ ਵਰਿਆਮ ਜੀ ਵਲੋਂ ਲਿਖੇ ਆਲੇਖ-ਸੰਤ ਤਰਨ ਸਿੰਘ ਵਹਿਮੀ ਪੁਰਸਕਾਰ ਵਿਚ ਦਰਜ ਸ਼ੁਭਿਆਂਕੁਰ ਸੂਚਨਾ ਸਮਾਚਾਰ ਪੜ੍ਹ ਕੇ ਸ਼ਾਂਤ ਹੋਈ। ਜਗਿਆਸਾ ਸ਼ਾਂਤ ਹੀ ਨਹੀਂ ਸਗੋਂ ਬੜੀ ਖੁਸ਼ੀ ਹੋਈ ਕਿ ਇਕ ਸੱਚੇ, ਸਿਦਕੀ ਤੇ ਸਿਰੜੀ ਨਾਮਧਾਰੀ ਲੇਖਕ ਨੂੰ ਹਰਿਆਣਾ ਸਰਕਾਰ ਨੇ ਸਦੀਵੀ ਸਤਿਕਾਰ ਦੇਣ ਦਾ ਪ੍ਰਬੰਧ ਕੀਤਾ ਹੈ। ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਨੇ, ਵਹਿਮੀ ਜੀ ਦੀ ਯਾਦ ਵਿਚ ਸਾਲਾਨਾ ਪੁਰਸਕਾਰ ਇਕਵੰਜਾ ਹਜ਼ਾਰ ਰੁਪਏ ਦੀ ਰਾਸ਼ੀ ਵਾਲਾ ਸਥਾਪਿਤ ਕੀਤਾ ਹੈ। ਸ੍ਰੀ ਵਰਿਆਮ ਜੀ ਦੀ ਦਿੱਤੀ ਸੂਚਨਾ ਹਰੇਕ ਨਾਮਧਾਰੀ ਕਲਮ ਘਸਾਊ ਲਈ ਗੌਰਵ ਭਰੀ ਪਹਿਚਾਨ ਦੀ ਸ਼ੁਰੂਆਤ ਹੈ। ਹਰਿਆਣਾ ਪੰਜਾਬੀ ਸਾਹਿਤ ਅਕੈਡਮੀ ਨੇ ਇਸ ਪੁਰਸਕਾਰ ਨੂੰ ਸਥਾਪਿਤ ਕਰ ਕੇ ਆਪਣਾ ਕਦ ਵੀ ਉੱਚਾ ਕੀਤਾ ਹੈ ਅਤੇ ਹਰਿਆਣੇ ਵਿਚ ਧਰਤੀ ਦੇ ਪੁੱਤਰ ਦੀ ਨਿਸ਼ਕਾਮ ਕਲਮ ਸੇਵਾ ਦੀ ਪਹਿਚਾਨ ਜਗ ਜ਼ਾਹਿਰ ਕਰਨ ਦਾ ਸਦੀਵੀ ਜੱਸ ਖੱਟ ਲਿਆ ਹੈ।

ਸੰਤ ਤਰਨ ਸਿੰਘ ਵਹਿਮੀ ਜੀ ਦੀ ਲਿਖਤ ਨੂੰ ਸੰਖੇਪਤਮ ਉਪਮਾ ਦੇਣ ਲਈ ਇਨ੍ਹਾਂ ਕਹਿਣਾ ਹੀ ਠੀਕ ਹੈ-"ਇਸ਼ਟ ਪ੍ਰਤੀ ਆਸਥਾ ਸਿਖਰ' ਜੋ ਉਨ੍ਹਾਂ ਨੇ 'ਜਸ ਜੀਵਨ' ਦੇ ਖਰੜੇ ਤਿਆਰ ਕਰਨ ਲਈ ਅਨਥਕ ਅੰਧ ਵਿਸ਼ਵਾਸ ਨਾਲ ਪਰਗਟ ਕੀਤੀ ਹੈ। ਸਵਾਮੀ ਵਿਵੇਕਾਨੰਦ ਨੂੰ ਕਿਸੇ ਪੁਛਿਆ ਸੀ ਕਿ ਕੀ ਭਗਤੀ ਵਿਚ ਅੰਧ ਵਿਸ਼ਵਾਸ ਜ਼ਰੂਰੀ ਹੁੰਦਾ ਹੈ ਤਾਂ ਉਨ੍ਹਾਂ ਨੇ ਉੱਤਰ ਦਿੱਤਾ ਸੀ ਹਾਂ ਅੰਧ ਵਿਸ਼ਵਾਸ ਜ਼ਰੂਰੀ ਹੁੰਦਾ ਹੈ ਪਰ ਇਸ਼ਟ ਅੰਨਾ ਨਹੀਂ ਹੋਣਾ ਚਾਹੀਦਾ।" ਵਹਿਮੀ ਜੀ ਨੂੰ ਚੜ੍ਹਦੀ ਜਵਾਨੀ ਵਿਚ ਮਹਾਰਾਜ ਪ੍ਰਤਾਪ ਸਿੰਘ ਜੀ ਤੋਂ ਜੋ ਪ੍ਰਕਾਸ਼ ਮਿਲਿਆ। ਉਸਦੀ ਸੇਧ ਵਿਚ ਸ਼ਰਧਾ ਦੀ ਹਿਲੋਰਾਂ ਨਾਲ ਉਨ੍ਹਾਂ ਨੂੰ ਹਰ ਹੀਲੇ ਵਸੀਲੇ ਜਾਣਕਾਰੀਆਂ ਇਕਤ੍ਰ ਕਰਕੇ ਜਸਜੀਵਨ ਵਰਗਾ ਵੱਡ ਆਕਾਰੀ ਗ੍ਰੰਥ ਲਿਖਿਆ ਜੋ ਛੇ ਭਾਗਾਂ ਵਿਚ ਛਪਿਆ ਹੈ। ਪਹਿਲੇ ਤਿੰਨ ਭਾਗ ਉਨ੍ਹਾਂ ਨੇ ਆਪਣੇ ਖਰਚੇ ਨਾਲ ਛਪਵਾ ਕੇ ਆਪਣੇ ਮਹਿਬੂਬ ਦੀ ਜੀਵਨੀ ਨੂੰ ਜਗ ਜਾਹਿਰ ਕਰਨ ਦਾ ਉੱਦਮ ਕੀਤਾ। ਪਹਿਲੇ ਭਾਗ ਦੇ ਛੱਪਣ ਤੋਂ ਬਾਅਦ ਆਪਣੇ ਘਰ ਵਿਚੋਂ ਹੀ ਜੋ ਇਤਰਾਜ਼ ਹੋਏ ਉਨ੍ਹਾਂ ਨੇ ਖਿਮਾ ਜਾਚਨਾ ਦੀ ਸਲਿਪ ਲਾ ਕੇ ਪੁਸਤਕ ਪ੍ਰਸਾਰਿਤ ਕਰ ਕੇ ਵੀ ਦੂਜਾ ਤੇ ਤੀਜਾ ਭਾਗ ਨਿੱਜੀ ਖਰਚੇ ਤੇ ਛਾਪਿਆ। ਮੇਰੇ ਹੱਥਾਂ ਵਿਚ "ਜਸ ਜੀਵਨ" ਦਾ ਚੌਥਾ ਭਾਗ ਆਇਆ ਸੀ ਜੋ ਵਹਿਮੀ ਜੀ ਦੇ ਗੁਰਪੁਰੀ ਜਾਣ ਤੋਂ ਬਾਅਦ ਨਾਮਧਾਰੀ ਦਰਬਾਰ ਵੱਲੋਂ ਪ੍ਰਕਾਸ਼ਿਤ ਹੋਇਆ ਸੀ। ਇਸ ਵਿਚ ਉਨ੍ਹਾਂ ਦੇ ਲਿਖਾਰੀ ਸਪੁੱਤਰ ਸ. ਸਾਧੂ ਸਿੰਘ ਕਿਸਾਨ ਦਾ ਪ੍ਰਾਕਥਨ ਛਪਿਆ ਸੀ-"ਬਾਪੂ ਜੀ ਕਹਿੰਦੇ ਸੀ-ਨਾਮਧਾਰੀ ਲੇਖਕ ਨਾ ਬਣੇ...." ਇਸ ਵੇਦਨਾ ਵਿਚ ਸਮੁਚੇ ਨਾਮਧਾਰੀ ਲੇਖਕ ਵਰਗ ਦੀ ਤਰਜਮਾਨੀ ਹੋ ਜਾਂਦੀ ਹੈ। ਮੁਹਾਵਰਾ ਅਜੇ ਤਕ ਲੋਕ ਰਸਨਾ ਤੇ ਛਾਇਆ ਹੋਇਆ ਹੈ-"ਕੂਕੇ ਬੇ ਸਲੂਕੇ ਗੜਵਾ ਨਾ ਦਿੰਦੇ ਨਹੌਣ ਨੂੰ-" ਸੀਮਤ ਵਿਹੜੇ ਦੇ ਕੂਕਿਆਂ ਦੇ ਖੂਹ ਦਾ ਪਾਣੀ ਪੀਣ ਲਈ ਸੁੱਚ ਸੋਧ ਹੋਣੀ ਜ਼ਰੂਰੀ ਹੈ। ਇਹ ਸੁਚਿਤਾ ਵਿਚ ਵਹਿਮੀ ਜੀ ਮੰਜੂਰੇ ਨਜ਼ਰ ਮੰਨੇ ਜਾਂਦੇ ਸਨ ਪਰ ਕਲਮ ਦੀ ਸਿਆਹੀ ਦੇ ਕੁਝ ਅੱਖਰ ਉਸ ਚਿੱਟੀ ਚਾਦਰ ਵਿਚ ਕਾਲੀ ਕੰਨੀ ਮੰਨੇ ਗਏ। ਉਨ੍ਹਾਂ ਨੇ ਇਸ ਪੁਰਸਕਾਰ ਨੂੰ ਵੀ ਖਿੜੇ ਮੱਥੇ ਝੋਲੀ ਪੁਆਇਆ ਤੇ "ਜਸਜੀਵਨ" ਦਾ ਪ੍ਰਕਾਸ਼ਨ ਆਪਣੀ ਨਿੱਜੀ ਆਰਥਿਕਤਾ ਨਾਲ ਜਾਰੀ ਰੱਖਿਆ। "ਜਸਜੀਵਨ" ਨਾਮਧਾਰੀ ਇਤਿਹਾਸ ਦਾ ਅਜਿਹਾ ਐਨਸਾਈਕਲੋਪੀਡੀਆ (ਵਿਸ਼ਵਕੋਸ਼) ਹੈ ਜਿਸ ਦੇ ਸੰਦਰਭਾਂ ਤੋਂ ਬਗੈਰ ਨਾਮਧਾਰੀ ਇਤਿਹਾਸ ਦਾ ਉਤਰਾਰਧ ਕਦੀ ਪੂਰਾ ਨਹੀਂ ਹੋ ਸਕਦਾ। ਨਾਮਧਾਰੀ ਇਤਿਹਾਸ ਦੇ ਪੂਰਵਾਰਧ ਦੇ ਸੰਦਰਭ ਗ੍ਰੰਥ ਰੂਪ ਵਿਚ ਬਾਬਾ ਸੰਤੋਖ ਸਿੰਘ ਬਾਹੂਵਾਲ ਦਾ ਸਤਿਗੁਰੂ ਬਿਲਾਸ ਦੋ ਭਾਗਾਂ ਦੇ ਵੱਡ ਆਕਾਰ ਵਿਚ ਪ੍ਰਕਾਸ਼ਿਤ ਹੋ ਚੁੱਕਿਆ ਹੈ।

ਵਹਿਮੀ ਜੀ ਨੇ ਲਿਖਿਆ ਹੈ ਕਿ ਜਦੋਂ ਉਹ ਮਾਤਾ ਜੀਵਨ ਕੌਰ ਤੇ ਮਾਤਾ ਫਤਹਿ ਕੌਰ ਤੋਂ ਸਾਰੇ ਪ੍ਰਸੰਗ ਬਰੀਕੀਆਂ ਨਾਲ ਪੁਛਦੇ ਸਨ ਤਾਂ ਉਨ੍ਹਾਂ ਕਹਿਣਾ ਤੂੰ ਤਾਂ ਬੜਾ ਬਹਿਮੀ ਏਂ।" ਬਹਿਮੀ ਸ਼ਬਦ ਨੂੰ ਸੰਸਕ੍ਰਿਤ ਵਿਆਕਰਣ ਵਿਚ ਬਹੁ-ਆਯਾਮੀ ਸਿੱਧ ਕੀਤਾ ਜਾ ਸਕਦਾ ਹੈ ਤੇ ਸੰਤ ਤਰਨ ਸਿੰਘ ਵਹਿਮੀ ਨੇ ਬਣ ਕੇ ਦਿਖਾ ਦਿੱਤਾ ਹੈ। ਜਦੋਂ ਵੀ ਸੰਤ ਤਰਨ ਸਿੰਘ ਵਹਿਮੀ ਦੇ ਨਾਂਅ ਦਾ ਪੁਰਸਕਾਰ ਦਿੱਤਾ ਜਾਇਆ ਕਰੇਗਾ ਉਦੋਂ ਕੁਦਰਤੀ ਤੌਰ 'ਤੇ ਉਨ੍ਹਾਂ ਦੇ ਲੇਖਨ ਅਤੇ ਲੇਖਨ ਸੰਵਾਦ ਦਾ ਇਕੋ ਇਕ ਵਿਸ਼ਾ "ਨਾਮਧਾਰੀ ਇਤਿਹਾਸ" ਜਗ ਜ਼ਾਹਿਰ ਹੋਇਆ ਹੀ ਕਰੇਗਾ। ਇਸ ਪੁਰਸਕਾਰ ਦੀ ਸਥਾਪਤੀ ਨਾਲ ਸਾਰਾ ਨਾਮਧਾਰੀ ਲੇਖਕ ਸਮਾਜ ਮਹਿਮਾ ਮੰਡਿਤ ਹੋਇਆ ਹੈ ਅਤੇ ਸਭ ਨੂੰ ਹਾਰਦਿਕ ਵਧਾਈ ਦੇਂਦਾ ਹਾਂ। "ਜਸਜੀਵਨ" ਦੇ ਗ੍ਰੰਥ ਦਾ ਜਸ ਸੰਤ ਵਹਿਮੀ ਜੀ ਦੇ ਪਰਿਵਾਰ ਦੀ ਵਿਰਾਸਤ

ਬਣ ਗਿਆ ਹੈ। ਉਨ੍ਹਾਂ ਦਾ ਸਾਰਾ ਪਰਿਵਾਰ ਵਧਾਈਆਂ ਸਵੀਕਾਰ ਕਰ ਕੇ ਕਲਮ ਸੇਵਾ ਪਰਚਮ ਸਪੁੱਤਰ ਸ. ਸਾਧੂ ਸਿੰਘ ਕਿਸਾਨ ਦੀ ਲੀਹਾਂ ਤੇ ਤੁਰਕੇ ਸਦਾ ਥੰਮੀ ਰਖੇਗਾ ਤੇ ਕਲਮ ਸੇਵਾ ਦਾ ਵਸੀਲਾ ਜਾਰੀ ਰਹੇਗਾ।

ਵਰਿਆਮ ਦਾ ਪਿਛੋਕੜ ਨਾਮਧਾਰੀ ਸਮਾਜ ਦੇ ਗੜਵੇ ਨਾਲ ਜੁੜਿਆ ਹੈ ਪਰ ਇਸ ਗੜਵੇ ਦਾ ਜਲ ਪੀਣ ਵਾਲੇ ਸਾਰੇ ਸੰਸਾਰ ਵਿਚ ਵਸਦੇ ਹਨ, ਹਸਦੇ ਹਨ, ਰਸਦੇ ਹਨ। ਇਸ ਤੱਥ ਦੀ ਪਹਿਚਾਨ 'ਪ੍ਰਤੀਕਿਰਿਆ' ਹੇਠ ਪਾਠਕਾਂ ਦੇ ਪੱਤਰਾਂ ਵਿਚੋਂ ਹੁੰਦੀ ਹੈ। ਅਜੇਹੀ ਪ੍ਰਤੀਕਿਰਿਆ ਵਜੋਂ ਛੱਪੇ ਸ. ਜਸਵਿੰਦਰ ਸਿੰਘ ਹਿਸਟੋਰੀਅਨ ਨਵੀ ਦਿੱਲੀ ਤੋਂ ਮੇਰੇ ਬਾਰੇ ਸਟੀਕ ਲਿਖਦੇ ਹਨ-"ਕਰਤਾਰ ਸਿੰਘ ਨੀਲਧਾਰੀ ਦੇ ਵਿਚਾਰ ਅਕਸਰ ਵਰਿਆਮ ਵਿਚ ਛਪਦੇ ਰਹਿੰਦੇ ਹਨ।ਭਾਵੇਂ ਵਿਚਾਰਾਂ ਦਾ ਥੋੜਾ ਵਖਰੇਵਾਂ ਹੈ। ਇਹ ਵਖਰੇਵਾਂ ਹੀ ਵਰਿਆਮ ਨੂੰ ਇਕ ਰੰਗ ਬਿਰੰਗੀ ਮਹਿਕਾਂ ਵਾਲਾ ਬਾਗ ਬਣਾ ਰਿਹਾ ਹੈ। ਮੈਂ ਤੇ ਨਿੱਜੀ ਤੌਰ ਤੇ ਕੁਝ ਅਜਿਹਾ ਵੀ ਲਿਖ ਦਿੰਦਾ ਹਾਂ ਜੋ ਨੀਤੀਗਤ ਪ੍ਰਕਾਸ਼ਨ ਤੋਂ ਬਾਹਰ ਰਹਿੰਦਾ ਹੈ। ਇਹ ਪਤ੍ਰਿਕਾ ਦਾ ਸੰਪਾਦਕੀ ਅਧਿਕਾਰ ਹੈ ਜੋ ਸਦਾ ਸਨਿਮ੍ਰਤਾ ਸਹਿਤ ਸਵੀਕਾਰ ਹੈ। ਚਲਦੇ ਚਲਦੇ ਹਿਸਟੋਰੀਅਨ ਜੀ ਤੇ ਅਨਜਾਣ ਜੀ ਨੂੰ ਇਹ ਬੇਨਤੀ ਜ਼ਰੂਰ ਕਰਾਂਗਾ ਕਿ ਚਿੱਠੀਆਂ ਦੇ ਜੁਆਬ ਦੇ ਦਿਆ ਕਰੋ, ਨਹੀਂ ਤਾਂ ਪ੍ਰੋ: ਨਰੇਂਦ੍ਰ ਸਿੰਘ ਕਪੂਰ ਦੇ ਲੇਖ-ਜਿਹੜੇ ਚਿੱਠੀਆਂ ਦਾ ਜਵਾਬ ਨਹੀਂ ਦਿੰਦੇ। ਦਾ ਹਵਾਲਾ ਦੇਣਾ ਪਵੇਗਾ। ਰੱਬ ਰਾਖਾ।

*—ਕਰਤਾਰ ਸਿੰਘ ਨੀਲਧਾਰੀ*
*੧੬੨ ਏ, ਗਰੇਨ ਮਾਰਕਿਟ*
*ਮਧਿਆ ਮਾਰਗ, ਚੰਡੀਗੜ੍ਹ*

## 'ਵਧਾਈਆਂ'

'ਵਰਿਆਮ' ੩੨ਵੇਂ ਸਾਲ ਵਿਚ ਅਪੜ ਗਿਆ ਹੈ-ਬਹੁਤ-ਬਹੁਤ ਵਧਾਈਆਂ। ਸੰਪਾਦਕੀ ਵਿਚੋਂ ਪਤਾ ਲਗਦਾ ਹੈ ਕਿ ਇਹ ਕਿੰਨੇ ਸਫਰ ਵਿਚ ਮੱਲਾਂ ਮਾਰੀਆਂ ਹਨ। ਅਰੰਭ ਕਰਨਾ ਤੇ ਫਿਰ ਲਗਾਤਾਰ ਜਾਰੀ ਰੱਖਣਾ ਤੇ ਸਾਰਾ ਕੰਮ ਆਪਣੇ ਹੱਥੀਂ ਕਰਨਾ ਤੇ ਫੇਰ ਮੇਰੇ ਵਰਗਿਆਂ ਤਾਈਂ ਸਹੀ ਸਮੇਂ ਤੇ ਪੁੱਜਦਾ ਕਰਨਾਂ। ਮੈਨੂੰ ਨਿੱਜੀ ਤੌਰ 'ਤੇ ਵੀ ਖੁਸ਼ੀ ਹੈ ਕਿ ਮੈਨੂੰ 'ਵਰਿਆਮ' ਦੇ ਨਾਲ ਆਪ ਜੀ ਨੇ ਜੋੜੀ ਰੱਖਿਆ ਹੈ। ਸਮੇਂ ਸਮੇਂ ਮੇਰੀਆਂ ਰਚਨਾਵਾਂ ਨੂੰ ਯੋਗ ਸਥਾਨ ਦਿੱਤਾ ਹੈ। ਹੁਣ ੩੨ਵੇਂ ਸਾਲ ਵਿਚ ਪੁੱਜ ਕੇ ਇਸ ਦਾ ਸਥਾਨ ਚੋਟੀ ਦੇ ਰਸਾਲਿਆਂ ਵਿਚ ਹੈ। ਜਿਥੇ ਨਾਮਧਾਰੀ ਸਮਾਜ ਤੇ ਸਤਿਗੁਰੂ ਜੀਆਂ ਬਾਰੇ ਸਮੱਗਰੀ ਹੁੰਦੀ ਹੈ ਉਥੇ ਹੋਰ ਸਾਹਿਤਕ ਆਰਟੀਕਲ ਵੀ ਹੁੰਦੇ ਹਨ। ਬਹੁਤ ਨਾਮੀ ਕਰਾਮੀ ਸਾਹਿਤਕਾਰਾਂ ਦੀਆਂ ਵਧੀਆ ਰਚਨਾਵਾਂ ਨਜ਼ਰੀ ਪੈਂਦੀਆਂ ਹਨ। ਨਾਮਧਾਰੀ ਕਵੀਆਂ ਦੀ ਸ਼ਾਇਰੀ ਵੀ ਹੁੰਦੀ ਹੈ। ਮਨ ਖੁਸ਼ ਹੁੰਦਾ ਹੈ ਕਵੀ ਮਲਾਂ ਮਾਰ ਰਹੇ ਹਨ। ਸ. ਸੁਵਰਨ ਸਿੰਘ ਵਿਰਕ ਜੀ ਤਾਂ ਜਿਸ ਵੀ ਲੇਖ ਨੂੰ ਹੱਥ ਪਾਉਂਦੇ ਹਨ, ਸਿਰੇ ਹੀ ਲਾ ਦਿੰਦੇ ਹਨ। ਬੜੀ ਮਿਹਨਤ ਕਰ ਰਹੇ ਹਨ। ਵਧਾਈ ਦੇ ਪਾਤਰ ਹਨ। ਮਾਸਟਰ ਅਮਰੀਕ ਸਿੰਘ ਜੀ ਹਨ ਹੀ ਬਹੁਤ ਹੀ ਉਚ ਕੋਟੀ ਦੇ ਸਤਿਗੁਰੂ ਜੀ ਦਾ ਜੱਸ ਕਰਨ ਵਾਲੇ। ਸੰਤ ਦਲਬੀਰ ਸਿੰਘ 'ਤਰਸ' ਆਸਟ੍ਰੇਲੀਆ ਵਾਲੇ ਵੀ ਕਮਾਲ ਦੇ ਕਵੀ ਠਹਿਰੇ ਹਨ। ਹਰ ਕਿਸਮ ਦੀ ਜਾਣਕਾਰੀ, ਤਸਵੀਰਾਂ ਬਹੁਤ ਕੁਝ ਸਾਕਾਰ ਕਰਦੇ ਹੋ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਵਤਾਰ ਪੁਰਬ ੨੨.੧੧.੦੬ ਨੂੰ ਸੀ ਪਰ ੨.੧੧.੦੬ ਨੂੰ ਮਨਾਇਆ ਗਿਆ। ਸ਼ਾਨਾਂ ਨਾਲ। ਦਾਸ ਨੇ ਤਾਂ ਘਰੇ ਬੈਠੇ ਹੀ ਯਾਦ ਕਰ ਕੇ ਸੁੱਖ ਮਾਣ ਲਿਆ ਹੈ। ਬੰਦਾ ਜਿੰਨੇ ਜੋਗਾ ਹੋਵੇ ਓਨਾ ਕੁ ਤਾਂ ਕਰਨਾ ਹੀ ਚਾਹੀਦਾ ਹੈ। ਇਕ ਵਾਰ ਫੇਰ 'ਵਰਿਆਮ' ਨੂੰ ੩੧ ਵਰ੍ਹਿਆਂ ਦਾ ਸਫ਼ਰ ਤਹਿ ਕਰ ਕੇ ੩੨ਵੇਂ ਵਿਚ ਹਾਜਰ ਹੋਣ 'ਤੇ ਮੁਬਾਰਕਬਾਦ। ਮੈਨੂੰ ਮਾਣ ਹੈ 'ਵਰਿਆਮ' ਦੇ ਨਾਲ ਜਗਦੀਸ਼ ਸਿੰਘ ਜੀ ਤੇ ਜਿਸ ਨੇ ਸਤਿਗੁਰੂ ਦੀ ਕ੍ਰਿਪਾ ਨਾਲ ਦੇਸ਼ ਵਿਦੇਸ਼ ਵਿਚ ਨਾਮਣਾ ਖੱਟਿਆ ਹੈ।

*ਕਰਤਾਰ ਸਿੰਘ 'ਪੰਛੀ' ਮਲੇਰਕੋਟਲਾ*

ਦਸੰਬਰ ਵਰਿਆਮ ਦੇ ਮੁੱਖ ਪੰਨੇ 'ਤੇ ਸੰਤ ਤਰਨ ਸਿੰਘ ਵਹਿਮੀ ਆਪਣੀ ਪੂਰੀ ਫੱਬਤ ਨਾਲ ਹਾਜ਼ਰ ਹਨ। ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵੱਲੋਂ ਉਨ੍ਹਾਂ ਦੀ ਯਾਦ 'ਚ ਇਕਵੰਜਾ ਹਜ਼ਾਰੀ ਪੁਰਸਕਾਰ ਦੀ ਘੋਸ਼ਣਾ ਨਾਲ ਨਾਮਧਾਰੀ ਜਗਤ ਵਿਚ ਖੁਸ਼ੀ ਹੋਣੀ ਸੁਭਾਵਿਕ ਹੀ ਸੀ। ਇਸ ਸਭ ਕਾਸੇ ਲਈ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ, ਨਾਮਧਾਰੀ ਦਰਬਾਰ ਅਤੇ ਸਾਧੂ ਸਿੰਘ ਕਿਸਾਨ ਹੋਰਾਂ ਦੀ ਨੱਠ ਭੱਜ ਅਤੇ ਅਦਿੱਖ ਰੂਪ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਸ਼ੀਰਵਾਦ ਕੰਮ ਆਇਆ। ਤਪਾ ਦੀ ਪੰਜਾਬੀ ਸਾਹਿਤ ਸਭਾ ਕੁਝ ਸਮਾਂ ਸੰਤ ਇੰਦਰ ਸਿੰਘ ਚੱਕਰਵਰਤੀ ਹੋਰਾਂ ਦੇ ਨਾਂ ਤੇ ਇਕ ਪੁਰਸਕਾਰ ਦਿੰਦੀ ਰਹੀ ਸੀ ਜੋ ਬਾਅਦ ਵਿਚ ਬੰਦ ਹੋ ਗਿਆ ਸੀ। ਵੱਡੀ ਪਹੁੰਚ ਵਾਲੇ ਜਾਂ ਸਰਕਾਰੀ ਅਦਾਰੇ ਹੀ ਇਨ੍ਹਾਂ ਸਨਮਾਨਾਂ ਦੀ ਨਿਰੰਤਰਤਾ ਕਾਇਮ ਰੱਖ ਸਕਦੇ ਹਨ ਅਤੇ ਹਰਿਆਣਾ ਦੀ ਪੰਜਾਬੀ ਸਾਹਿਤ ਅਕਾਦਮੀ ਨੇ ਵਰਸ਼ ੨੦੦੬ ਈ. ਦੇ ਸਨਮਾਨਾਂ ਦੇ ਐਲਾਨ ਦੇ ਨਾਲ ਹੀ ਸੰਤ ਤਰਨ ਸਿੰਘ ਵਹਿਮੀ ਸਨਮਾਨ ਅੰਬਾਲਾ ਜ਼ਿਲ੍ਹਾ ਦੀ ਪੰਜਾਬੀ ਸਾਹਿਤਕਾਰ ਬੀਬੀ ਅੰਮ੍ਰਿਤ ਰੈਣਾ ਨੂੰ ਪ੍ਰਦਾਨ ਕਰਕੇ

ਆਪਣੇ ਫੈਸਲੇ ਨੂੰ ਅਮਲੀ ਜਾਮਾ ਵੀ ਪੁਆ ਦਿੱਤਾ ਹੈ। ਇਕ ਹੋਰ ਖੁਸ਼ੀ ਸਾਂਝੀ ਕਰ ਲਈਏ. ਵਹਿਮੀ ਜੀ ਦਾ ਪਿੰਡ ਬੁੱਢੀ ਮਾੜੀ (ਰਾਮਪੁਰ) ਸੀ। ਬੁੱਢੀ ਮਾੜੀ ਪਿੰਡ ਨਾਲ ਹੀ ਮੂਲ ਰੂਪ ਵਿਚ ਸਬੰਧਿਤ (ਪੱਕਾ ਪਿੰਡ ਮੋਠੀ ਵਾਲਾ-ਅਮਰਜੀਤ ਪੁਰਾ) ਅਤੇ ਹਿੰਦੂ ਚੱਕੀਆਂ ਦੇ ਗੋਰਾਏ ਪਰਿਵਾਰ ਵਿਚ ਹੀ ਵਿਆਹੀ ਤੇ ਹੁਣ ਅਲਾਹਾਬਾਦ ਵਿਚ ਨਿਵਾਸ ਰੱਖਦੀ, ਬੀਬੀ ਜਗੀਰ ਕੌਰ ਸੰਧੂ ਨੂੰ ਹਰਿਆਣਾ ਪੰਜਾਬੀ ਅਕਾਦਮੀ ਨੇ ਵਰ੍ਹੇ ੨੦੦੬ ਈ. ਲਈ ਹੀ ਉਨ੍ਹਾਂ ਦੇ ਨਾਵਲ 'ਸੂਲ ਸੁਰਾਹੀ'' ਤੇ ਦਸ ਹਜ਼ਾਰ ਰੁਪਏ ਦਾ ਨਾਵਲ ਖੇਤਰ ਵਿਚ ਸ੍ਰੋਮਣੀ ਪੁਰਸਕਾਰ ਦੇਣ ਦਾ ਵੀ ਫੈਸਲਾ ਕਰ ਦਿੱਤਾ ਹੈ। ਬੀਬੀ ਸਤਿਜੁਗ ਅਤੇ ਵਰਿਆਮ ਦੀ ਪੁਰਾਣੀ ਲੇਖਿਕਾ, ਕਵਿਤਰੀ, ਕਹਾਣੀਕਾਰ, ਨਾਟਕਕਾਰ, ਗੀਤ ਲੇਖਕ ਆਦਿ ਬਹੁਵਿਧਾਈ ਲੇਖਿਕਾ ਹੈ।

ਮਨੋਰਮਾ ਦੀਵਾਨ ਦੀ ਸੱਦਾਮ ਦੀ ਫਾਂਸੀ ਬਾਰੇ ਬੜੀ ਸਟੀਕ ਅਤੇ ਸਾਰ ਗਰਭਿਤ ਟਿੱਪਣੀ ਹੈ। ਮੈਂ ਸਮਝਦਾਂ ਕਿ ਅਫ਼ਜ਼ਲ ਗੁਰੂ ਦੇ ਮਾਮਲੇ ਵਿਚ ਵੀ ਦੇਸ਼ ਵਾਸੀਆਂ ਨੂੰ ਉਦਾਰਤਾ ਦਾ ਉਹ ਸਬੂਤ ਦੇਣਾ ਚਾਹੀਦਾ ਹੈ, ਜਿਹੜਾ ਪਾਦਰੀ ਗ੍ਰਾਹਮ ਸਟੀਨ ਦੀ ਵਿਧਵਾ ਬੀਬੀ ਵੱਲੋਂ ਪਤੀ ਅਤੇ ਦੋ ਪੁੱਤਰਾਂ ਨੂੰ ਜ਼ਿੰਦਾ ਜਲਾਉਣ ਵਾਲੇ ਹਤਿਆਰੇ ਦਾਰਾ ਸਿੰਘ ਨੂੰ ਮੁਆਫ ਕਰ ਦੇਣ ਬਾਰੇ ਕਹਿ ਕੇ ਦਿੱਤਾ ਗਿਆ ਸੀ। ਚਿੜੀ ਤਾਂ ਹੁਣ ਮੁੱਠ ਵਿਚ ਹੈ। ਗੁਰੂ ਨੂੰ ਫਾਹੇ ਟੰਗਣ ਵਿਚ ਨਹੀਂ , ਉਸ ਦੀ ਫਾਂਸੀ ਮਨਸੂਖ ਕਰ ਕੇ ਅਸੀਂ ਨਵਾਂ ਅਧਿਆਇ ਜੋ ਅਮਨ, ਏਕਤਾ ਤੇ ਭਾਈਚਾਰੇ ਦਾ ਪ੍ਰਤੀਕ ਹੋਵੇਗਾ, ਲਿਖ ਸਕਦੇ ਹਾਂ। ਸਾਡੇ ਸ਼ਾਸਕਾਂ ਅਤੇ ਸੰਘ ਪਰਿਵਾਰ ਨੂੰ ਮਹਾਰਾਜਾ ਰਣਜੀਤ ਸਿੰਘ ਹੋਰਾਂ ਨੂੰ ਯਾਦ ਰੱਖਣਾ ਚਾਹੀਦਾ ਹੈ ਜਿਨ੍ਹਾਂ ਜੰਗ ਦੇ ਮੈਦਾਨ ਤੋਂ ਬਾਹਰ, ਕਾਨੂੰਨੀ ਪ੍ਰਕ੍ਰਿਆ ਨਾਲ ਇਕ ਵੀ ਵਿਅਕਤੀ ਨੂੰ ਮੌਤ ਦੀ ਸਜ਼ਾ ਨਹੀਂ ਸੀ ਦਿੱਤੀ।

"ਉਹ ਘਰ ਕੂਕਿਆਂ ਦਾ" ਵਿਚ ਹਿਸਟੋਰੀਅਨ ਜੀ ਨੇ ਆਪਣੇ ਸੱਭਿਆਚਾਰ ਪਰਿਪੇਖ ਅਤੇ ਬਿੱਗ ਬੈਨ ਘੜੀ ਦੇ ਹਵਾਲੇ ਨਾਲ ਆਪਣੇ ਪੂਰਵਜਾਂ ਨੂੰ ਵਧੀਆ ਢੰਗ ਨਾਲ ਯਾਦ ਕੀਤਾ ਹੈ। ਨੀਲਧਾਰੀ ਜੀ ਦੀ ਵਾਰਤਕ ਸ਼ੈਲੀ ਬੜੀ ਰਸੀਲੀ ਨੁੱਕਦਾਰ ਅਤੇ ਕੁਦਰਤ ਨਾਲ ਏਕੀਕਾਰ ਕਰਨ ਵਾਲੀ ਹੁੰਦੀ ਹੈ। ਕਿਸਾਨ ਜੀ ਦਾ ਅਸਾਮ ਯਾਤਰਾ ਸੰਸਮਰਣ ਬੜਾ ਰੌਚਿਕ ਸੀ। ਮਾਧੋਪੁਰੀ ਜੀ ਤੇ ਔਜਲਾ ਸਾਹਿਬ ਵੀ ਚੰਗੇ ਨਿਖਰੇ ਹਨ। ਕਵਿਤਾ ਭਾਗ ਵਿਚ ਸਵਰਗਵਾਸੀ ਕਵੀਆਂ ਤੋਂ ਇਲਾਵਾ ਤਰਸ ਜੀ, ਕੋਮਲ ਜੀ, ਅਜੈਬ ਸਿੰਘ, ਪੰਛੀ ਜੀ ਠੀਕ ਜੰਮੇ ਹਨ। ਸੀਚੇਵਾਲੀਆ ਜੀ ਦਾ ਨਵਾਂ ਕਾਲਮ ਨਿਰੰਤਰ ਜਾਰੀ ਰੱਖਣਾ ਤੇ ਅੰਤ ਵਿਚ ਹਮੇਸ਼ਾ ਜਿਉਂ ਤਿੰਨੇ ਸੰਪਾਦਕੀ ਲੇਖ ਥੋੜ੍ਹੇ ਵਿਚ ਬਹੁਤਾ ਕਹਿ ਗਏ ਹਨ।

*—ਸੁਵਰਨ ਸਿੰਘ ਵਿਰਕ*

*ਕਰੀਵਾਲਾ*

'ਦਸੰਬਰ' ਦਾ 'ਵਰਿਆਮ' ਮਿਲ ਗਿਆ ਹੈ। ਧੰਨਵਾਦ। ਚਰਨ ਸੀਚੇਵਾਲਵੀ ਵੱਲੋਂ 'ਚੋਣਵੇਂ ਪੰਜਾਬੀ ਸ਼ੇਅਰ' ਇਕੱਠੇ ਕਰਨ ਦਾ ਯਤਨ ਸ਼ਲਾਘਾਯੋਗ ਹੈ। ਇਸ ਤਰ੍ਹਾਂ ਪਾਠਕਾਂ ਨੂੰ ਮਿਆਰੀ ਪੰਜਾਬੀ ਸ਼ਾਇਰੀ ਪੜ੍ਹਨ ਦਾ ਮੌਕਾ ਮਿਲੇਗਾ।

*—ਹਰਨੇਕ ਸਿੰਘ ਕੋਮਲ,*

*ਮਲੋਟ*

ਪੰਜਾਬੀ ਦਾ ਪਰਚਾ ਕੱਢਣਾ, ਉਹ ਵੀ ਧਾਰਮਿਕ ਤੇ ਸਾਹਿਤਕ, ਲਗਾਤਾਰ ੩੧ ਸਾਲਾਂ ਤੋਂ, ਇਹ ਇੱਕ ਤੱਪਸਿਆ ਹੈ। ਬਹੁਤ ਖੁਸ਼ੀ ਹੋਈ ਕਿ ਸ਼ਹੀਦ ਬਾਬਾ ਲਹਿਣਾ ਸਿੰਘ ਦੇ ਵਾਰਿਸਾਂ ਨੇ ਸ਼ੁਰੂ ਕੀਤਾ 'ਸ਼ਹੀਦ ਬਾਬਾ ਲਹਿਣਾ ਸਿੰਘ ਯਾਦਗਾਰੀ ਸਨਮਾਨ' ਲਈ ਆਪ ਜੀ ਨੂੰ ਚੁਣਿਆ। ਇਹ ਸਨਮਾਨ ਆਪ ਜੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਨਾਲ ਪ੍ਰਾਪਤ ਹੋਇਆ, ਤਪਸਿਆ ਸਫ਼ਲ ਹੋਈ। ਆਪ ਜੀ ਨੂੰ ਤੇ ਸ਼ਹੀਦ ਬਾਬਾ ਲਹਿਣਾ ਸਿੰਘ ਦੇ ਵਾਰਿਸਾਂ ਨੂੰ ਬਹੁਤ-ਬਹੁਤ ਵਧਾਈ। ਵਹਿਗੁਰੂ ਕਿਸੇ ਤਰ੍ਹਾਂ ਚੜ੍ਹਦੀਆਂ ਕਲਾਂ ਬਖ਼ਸ਼ਣ।

*ਰਛਪਾਲ ਸਿੰਘ ਬੱਧਣ*

*(ਲੇਖਕ ਅਤੇ ਪੱਤਰਕਾਰ)*

*੧੮੦, ਪ੍ਰੀਤ ਨਗਰ, ਸੋਢਲ ਰੋਡ, ਜਲੰਧਰ*

## ਨਾਮਧਾਰੀ ਪੰਜਾਬੀ ਸਾਹਿਤ ਸਭਾ ਦੀ ਸਾਲਾਨਾ ਚੋਣ

ਨਾਮਧਾਰੀ ਪੰਜਾਬੀ ਕਵੀ ਸਾਹਿਤ ਸਭਾ ਸ੍ਰੀ ਜੀਵਨ ਨਗਰ (ਹਰਿਆਣਾ) ਰਜਿ. ਦੀ ਨਵੀਂ ਚੋਣ ੧੦ ਦਸੰਬਰ ੨੦੦੬ ਨੂੰ ਹੋਈ। ਸਰਬ ਸੰਮਤੀ ਨਾਲ ਚੁਣੇ ਅਹੁਦੇਦਾਰ ਇਸ ਪ੍ਰਕਾਰ ਹਨ।

ਸਰਪ੍ਰਸਤ— ਮਾਸਟਰ ਅਮਰੀਕ ਸਿੰਘ
ਪ੍ਰਧਾਨ — ਜੁਗਿੰਦਰ ਸਿੰਘ ਮੁਕਤਾ
ਉਪ ਪ੍ਰਧਾਨ — ਸਵਰਨ ਸਿੰਘ ਚੀਮਾ
ਜਨਰਲ ਸਕੱਤਰ— ਲੱਖਵਿੰਦਰ ਸਿੰਘ ਬਾਜਵਾ
ਮੀਤ ਸਕੱਤਰ — ਪੂਰਨ ਸਿੰਘ ਨਿਰਾਲਾ
ਖਜ਼ਾਨਚੀ — ਹਰਭਜਨ ਸਿੰਘ ਰਾਜਾ
ਚੈਕਰ — ਜਸਵਿੰਦਰ ਸਿੰਘ ਭਿੰਡਰ
ਤਾਲ ਮੇਲ ਸਕੱਤਰ — ਕੁਲਦੀਪ ਸਿੰਘ ਦੀਪ
ਵਰਕਿੰਗ ਕਮੇਟੀ ਮੈਂਬਰ — ਕਰਨੈਲ ਸਿੰਘ ਅਸਪਾਲ, ਰਜਿੰਦਰ ਸਿੰਘ ਰਾਜ, ਗੁਰਮੇਲ ਸਿੰਘ ਹੰਸ

*ਸਹੀ : ਜ: ਸਕੱਤਰ ਲੱਖਵਿੰਦਰ ਸਿੰਘ ਬਾਜਵਾ*

Our Motto : Best Quality of the Day

*High Class Gun Manufacturers*

**Single & Double Barrels**



# 12-BORE GUNS

## Free India Gun Manufacturers

**Prop. S. KARTAR SINGH (Jammu-Wale)**

**6, Industrial Estate, Ashok Nagar,**
**Jammu Cantt-3**
**Ph. : 433810**

**Sister Concern :**

**M/s Kartar Singh**

**ARMS & AMMUNITION DEALERS**



ਪਿਛਲੇ ਦਿਨੀਂ ਸ੍ਰੀ ਭੈਣੀ ਸਾਹਿਬ ਵਿਚ ਸੰਨ ੧੮੭੧ ਵਿਚ ਅੰਮ੍ਰਿਤਸਰ ਵਿਚ ਹੋਏ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਸ਼ਹੀਦੀ ਮੇਲਾ ਕੀਤਾ ਗਿਆ। ਇਸ ਅਵਸਰ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ-ਕਮਲਾਂ ਦੁਆਰਾ "ਸ਼ਹੀਦ ਬਾਬਾ ਲਹਿਣਾ ਸਿੰਘ ਯਾਦਗਾਰੀ ਸਨਮਾਨ" ਮਾਸਕ ਵਰਿਆਮ ਜਲੰਧਰ ਦੇ ਸੰਪਾਦਕ ਸ. ਜਗਦੀਸ਼ ਸਿੰਘ ਵਰਿਆਮ ਨੂੰ ਦਿਤਾ ਗਿਆ। ਸੰਤ ਰਛਪਾਲ ਸਿੰਘ ਹਜ਼ੂਰੀ ਸੇਵਕ ਅਤੇ ਠੇਕੇਦਾਰ ਸੁਲੱਖਣ ਸਿੰਘ ਵੀ ਨਾਲ ਹਨ।



ਇੰਡੀਅਨ ਕਲਚਰਲ ਐਸੋਸੀਏਸ਼ਨ ਡੈਨਮਾਰਕ ਵਲੋਂ ਸਥਾਪਿਤ "ਅੰਮ੍ਰਿਤਾ ਪ੍ਰੀਤਮ ਅਵਾਰਡ" ਉਰਦੂ ਅਤੇ ਪੰਜਾਬੀ ਦੇ ਸ਼ਾਇਰ ਸ੍ਰ. ਸ਼ਮਸ਼ੇਰ ਸਿੰਘ ਨੂੰ ਇੰਡੀਅਨ ਅੰਬੈਸਡਰ ਜਨਾਬ ਪੀ.ਐਸ.ਹੇ. ਸਾਹਿਬ ਭੇਟ ਕਰਦੇ ਹੋਏ ਤੇ ਨਾਲ ਖੜ੍ਹੇ ਹਨ ਐਸੋਸੀਏਸ਼ਨ ਦੇ ਪ੍ਰਧਾਨ ਸ੍ਰੀ ਐਸ.ਸੀ. ਸਰੀਨ।



ਜਸਪ੍ਰੀਤ ਸਿੰਘ ਸਪੁੱਤਰ ਸੰਤ ਬਲਕਾਰ ਸਿੰਘ (ਸੰਗਸਾ) ਦਾ ਆਨੰਦ ਕਾਰਜ ਬੀਬੀ ਰਾਜਵਿੰਦਰ ਕੌਰ ਪੁੱਤਰੀ ਸੂਬਾ ਅਜੀਤ ਸਿੰਘ (ਬਟਾਲਾ) ਨਾਲ ਸ੍ਰੀ ਸਤਿਗੁਰੂ ਦੀ ਹਜ਼ੂਰੀ ਵਿੱਚ ੧੭ ਅਕਤੂਬਰ ੨੦੦੬ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ।

